# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ



## ਸ੍ਰੀ ਪ੍ਰਤਾਪ ਮਹਿਮਾ

ਲੇਖਕ : ਜਥੇਦਾਰ ਸੇਵਾ ਸਿੰਘ ਮੰਡੀ





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# ਸ੍ਰੀ ਪ੍ਰਤਾਪ ਮਹਿਮਾ

ਸਾਖੀਆਂ

ਲੇਖਕ:
ਜਥੇਦਾਰ ਸੇਵਾ ਸਿੰਘ ਮੰਡੀ

ਸੰਪਾਦਕ :
ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ (ਕਸੇਲ)

ਸ੍ਰੀ ਭੈਣੀ ਸਾਹਿਬ
ਲੁਧਿਆਣਾ

# SHRI PARTAP MAHIMA

## (Sakhiaan)

**Writer : Jathedar Sewa Singh Mandi**



1st Edition : 2018

Price: 100

ਪ੍ਰਕਾਸ਼ਕ : ਗੰਗਾ ਪ੍ਰਕਾਸ਼ਕ

ਵੀ. ਪੀ. ਓ ਭੈਣੀ ਸਾਹਿਬ (ਨੇੜੇ ਅਕਾਲ ਬੁੰਗਾ)

ਜਿਲ੍ਹਾ- ਲੁਧਿਆਣਾ

ਪਿੰਨ ਕੋਡ: 141126

ਮੋਂ : 94636-60990

ਸੰਪਾਦਕ :

ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ (ਕਸੇਲ)

Printed At :

Icon Printers, Ludhiana (Pb.)

E-mail : iconprinters09@yahoo.in Cell : 98724-04050, 95927-95925

---

# ਭੂਮਿਕਾ

**ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ**
**ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ**

(ਅੰਗ 593)

ਗੁਰਬਾਣੀ ਦੀਆਂ ਉਪਰੋਕਤ ਤੁਕਾਂ ਅਨੁਸਾਰ ਜਿਹੜਾ ਗੁਰਸਿਖ ਸਤਿਗੁਰ ਦੀ ਰਜ਼ਾ ਅੰਦਰ ਹੈ ਉਸਨੂੰ ਨਮਸਕਾਰ ਕਰਨੀ ਚਾਹੀਦੀ ਹੈ। ਐਸੇ ਹੀ ਗੁਰਮੁਖ ਦੀ ਕਤਾਰ ਵਿੱਚ ਨਾ ਆਉਂਦਾ ਹੈ ਜਥੇਦਾਰ ਸੇਵਾ ਸਿੰਘ ਜੀ ਮੰਡੀ ਵਾਲਿਆਂ ਦਾ। ਸੇਵਾ ਸਿੰਘ ਜੀ ਨੂੰ ਪਰਮਾਤਮਾ ਵੱਲੋਂ ਵੱਡਮੁੱਲੇ ਗੁਣ ਮਿਲੇ ਸਨ। ਜਥੇਦਾਰ ਸੇਵਾ ਸਿੰਘ ਜੀ ਚੰਗੇ ਇਨਸਾਨ, ਚੰਗੇ ਸ਼ਾਇਰ, ਚੰਗੇ ਵਕਤਾ, ਇਤਿਹਾਸਕਾਰ ਤੇ ਚੰਗੇ ਕਲਮ ਕਾਰ ਸਨ। ਕੁਦਰਤ ਨੇ ਉਨ੍ਹਾਂ ਨੂੰ ਬਹੁਤ ਗੁਣ ਬਖ਼ਸ਼ੇ ਸਨ। ਜਥੇਦਾਰ ਸੇਵਾ ਸਿੰਘ ਜੀ ਦੀ ਅਵਾਜ਼ ਠੀਕ ਨਹੀਂ ਸੀ, ਜਿਸ ਕਰਕੇ ਸੁਰ ਸਹੀ ਨਹੀਂ ਸੀ ਲਗਦੀ। ਇੱਕ ਵਾਰੀ ਸਕੇਤ ਮੰਡੀ ਕੋਠੀ ਵਿਖੇ ਆਲਮ ਜੀ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਰਜ਼ ਕੀਤੀ ਕਿ ਜਥੇਦਾਰ ਜੀ ਦੀ ਆਵਾਜ਼ ਠੀਕ ਹੋ ਜਾਵੇ। ਸਤਿਗੁਰੂ ਜੀ ਨੇ ਬਚਨ ਕੀਤਾ, ਇਹਨੇ ਅਵਾਜ਼ ਤੋਂ ਕੀ ਲੈਣਾ ਹੈ ਇਹ ਜਦੋਂ ਬੋਲਦਾ ਹੈ ਇਹਦੇ ਵਿੱਚ ਮੈਂ ਬੋਲਦਾ ਹਾਂ। ਇਸਦੀ ਅਵਾਜ਼ ਜਿਹੋ ਜਿਹੀ ਵੀ ਹੈ ਸਾਨੂੰ ਪ੍ਰਵਾਨ ਹੈ। ਕਦੇ ਕਦੇ ਆਸਾ ਦੀ ਵਾਰ ਵਿੱਚ ਸਵੇਰੇ ਸਵੇਰੇ ਸੰਗਤ ਘੱਟ ਆਉਣੀ ਤਾਂ ਜਥੇਦਾਰ ਸੇਵਾ ਸਿੰਘ ਜੀ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਰਜ਼ ਕੀਤੀ ਪਾਤਸ਼ਾਹ ਜੀ ਸੰਗਤ ਨਹੀਂ ਆਉਂਦੀ ਵਾਰ ਵਿੱਚ, ਵਾਰ ਕਿਸਨੂੰ ਸੁਣਾਉਣੀ ਹੈ। ਪਾਤਸ਼ਾਹ ਜੀ ਬਚਨ ਕੀਤਾ, 'ਸੰਗਤ ਨਹੀਂ ਆਉਂਦੀ ਤਾਂ ਕੀ ਹੋਇਆ, ਮੈਂ ਤਾਂ ਹਰ ਰੋਜ਼ ਹਾਜ਼ਰ ਹੁੰਦਾ ਹਾਂ ਤੇ ਵਾਰ ਸੁਣਦਾ ਹਾਂ'। ਵਾਰ ਦਾ ਕੀਰਤਨ ਹਰ ਰੋਜ਼ ਕਰਨਾ ਹੈ ਭਾਵੇਂ ਸੰਗਤ ਘੱਟ ਹੋਵੇ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜਥੇਦਾਰ ਸੇਵਾ ਸਿੰਘ ਤੇ ਪੂਰਨ ਕਿਰਪਾ ਸੀ।ਅਕਸਰ ਵੇਖਿਆ ਜਾਂਦਾ ਹੈ ਕਿ ਕਲਮ ਹੁੰਦੀ ਹੈ, ਪਰ ਗਾਉਣ ਵਾਸਤੇ ਗਲਾ ਨਹੀਂ ਹੁੰਦਾ, ਕਿਸੇ ਕੋਲ ਗਲਾ ਹੁੰਦਾ ਹੈ ਤੇ ਕਲਮ ਨਹੀਂ ਹੁੰਦੀ, ਪਰ ਜਥੇ ਦਾਰ ਸੇਵਾ ਸਿੰਘ ਜੀ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ਗਲਾ, ਕਲਮ, ਸੁੰਦਰਤਾ, ਅੰਦਾਜ਼, ਪੇਸ਼ਕਾਰੀ ਇਹ ਸਾਰੇ ਗੁਣ ਮਿਲੇ ਸਨ। ਹੱਲੇ ਦਾ ਦੀਵਾਨ ਲਾਉਣਾ, ਆਸਾ ਜੀ ਦੀ

ਵਾਰ ਜਾਂ ਵਾਰਾ ਲਾਉਣਾ ਆਦਿਕ ਗੁਣ ਉਹਨਾਂ ਵਿੱਚ ਭਰਪੂਰ ਸਨ। ਉਹਨਾਂ ਨੇ ਗੁਰ ਇਤਿਹਾਸ ਨੂੰ ਕਵਿਤਾ ਵਿੱਚ ਵੀ ਲਿਖਿਆ ਅਤੇ ਵਾਰਤਿਕ ਵਿੱਚ ਵੀ, ਇੱਕ ਵਿਦਵਾਨ ਦੇ ਵਿਚਾਰ ਹਨ ਕਿ ਜੇ ਕਵਿਤਾ ਦੀ ਗੱਲ ਕਰੀਏ ਤਾਂ ਕਵਿਤਾ ਸਵਾਦਲਜ਼ੀ, ਸਰਲ, ਅਤੇ ਰਸ ਭਰਪੂਰ ਹੋਣੀ ਚਾਹੀਦੀ ਹੈ ਜੋ ਸਰੋਤਿਆਂ ਨੂੰ ਧੁਰ ਅੰਦਰੋਂ ਕੀਲਣ ਦੀ ਸਮਰੱਥਾ ਰੱਖਦੀ ਹੋਵੇ। ਪਰ ਜੇ ਵਾਰਤਿਕ ਦੀ ਗੱਲ ਕਰੀਏ ਤਾਂ ਵਾਰਤਿਕ ਇਸ ਤਰ੍ਹਾਂ ਦੀ ਹੋਵੇ ਜੋ ਸਰੋਤਿਆਂ ਨੂੰ ਪੈਰਾਂ ਤੋਂ ਲੈ ਕੇ ਸਿਰ ਤੱਕ ਝੰਜੋੜ ਕੇ ਰੱਖ ਦੇਵੇ ਮੇਰੇ ਹਿਸਾਬ ਨਾਲ ਇਹ ਦੋਵੇਂ ਗੁਣ ਜਥੇਦਾਰ ਸੇਵਾ ਸਿੰਘ ਜੀ ਦੀ ਕਵਿਤਾ ਤੇ ਵਾਰਤਿਕ ਵਿੱਚੋਂ ਬਾਖੂਬੀ ਪ੍ਰਾਪਤ ਹੋ ਜਾਂਦੇ ਹਨ ਉਹਨਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਉਹਨਾਂ ਦੇ ਸਿੱਖਾਂ ਦੀਆਂ ਪ੍ਰੇਮ ਭਿੱਜੀਆਂ, ਅੱਖੀ ਡਿੱਠੀਆਂ ਤੇ ਹੱਡੀਂ ਹੰਢਾਈਆਂ ਸਾਖੀਆਂ ਆਪਣੇ ਹਸਤ ਕਮਲਾਂ ਨਾਲ ਲਿਖੀਆਂ ਹਨ। ਇਨ੍ਹਾਂ ਸਾਖੀਆਂ ਵਿੱਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੇਲੇ ਦੇ ਸਿੱਖਾਂ ਦੀਆਂ ਸਾਖੀਆਂ, ਉਨ੍ਹਾਂ ਦਾ ਗੁਰੂ ਨਾਲ ਪ੍ਰੇਮ ਤੇ ਗੁਰੂ ਦਾ ਸਿੱਖਾਂ ਨਾਲ ਪ੍ਰੇਮ ਬਹੁਤ ਖੂਬਸੂਰਤ ਢੰਗ ਨਾਲ ਬਿਆਨ ਕੀਤਾ ਹੈ। ਜਥੇਦਾਰ ਸੇਵਾ ਸਿੰਘ ਜੀ ਨੇ ਬਿਲਕੁਲ ਸਿਧੀ ਸਾਦੀ ਭਾਸ਼ਾ ਵਿੱਚ ਸਾਦਗੀ ਅਤੇ ਸਹਿਜ ਅਵਸਥਾ ਵਿੱਚ ਪ੍ਰੇਮ ਭਰਪੂਰ ਸਾਖੀਆਂ ਨੂੰ ਸਿੱਧੇ ਸਾਧੇ ਲਫ਼ਜਾਂ ਵਿੱਚ ਲਿਖਿਆ ਹੈ। ਜਿਨ੍ਹਾਂ ਨੂੰ ਪੜ੍ਹ ਕੇ ਸੁਣ ਕੇ, ਮਨੁੱਖੀ ਮਨ ਵੈਰਾਗੀ ਹੋ ਉੱਠਦਾ ਹੈ। ਤੇ ਨਾਲ ਦੀ ਨਾਲ ਆਪਣੇ ਗੁਰੂ ਦੇ ਉੱਤੇ ਭਰੋਸਾ ਪ੍ਰਤੀਤ ਰੱਖਣ ਦਾ ਦ੍ਰਿੜ ਵਿਸ਼ਵਾਸ ਵੀ ਗੁਰਸਿੱਖਾਂ ਅੰਦਰ ਪੈਦਾ ਹੁੰਦਾ ਹੈ। ਜਥੇਦਾਰ ਸੇਵਾ ਸਿੰਘ ਜੀ ਦੀ ਹੱਥ ਲਿਖਤ ਨੂੰ ਪੜ੍ਹਦਿਆਂ ਮੇਰੇ ਮਨੁੱਖੀ ਮਨ ਨੂੰ ਇਹ ਅਹਿਸਾਸ ਹੋਇਆ ਕਿ ਜਥੇਦਾਰ ਜੀ ਆਪਣੇ ਗੁਰੂ ਦਾ ਡਰ ਭੈ ਹਮੇਸ਼ਾਂ ਆਪਣੇ ਹਿਰਦੇ ਵਿੱਚ ਰੱਖਦੇ ਸਨ। ਕਈ ਥਾਵਾਂ ਤੇ ਉਹ ਆਪਣੀਆਂ ਲਿਖਤਾਂ ਵਿੱਚ ਇਹ ਸੰਕੇਤ ਵੀ ਦਿੰਦੇ ਹਨ। ਕਿ ਗੁਰੂ ਨਾਲ ਬਚਨ ਬਿਲਾਸ ਕਰਦਿਆਂ ਸਿੱਖ ਨੂੰ ਕਦੇ ਝੂਠ ਨਹੀ ਬੋਲਣਾ ਚਾਹੀਦਾ, ਕਦੇ ਗੁਰੂ ਨਾਲ ਸਵਾਲ ਜਵਾਬ ਨਹੀ ਕਰਨੇ ਚਾਹੀਦੇ।

ਗੁਰੂ ਕੋਲੋਂ ਹਮੇਸ਼ਾਂ ਬਖ਼ਸ਼ਸ਼ ਮੰਗਣੀ ਚਾਹੀਦੀ ਹੈ। ਜਥੇਦਾਰ ਦੇਵਾ ਸਿੰਘ ਅੰਮ੍ਰਿਤਸਰ ਵਾਲੀ ਸਾਖੀ ਚ ਦੇਵਾ ਸਿੰਘ ਦੇ ਅੰਦਰ ਸਤਿਗੁਰੂ ਪ੍ਰਤੀ ਸ਼ੰਕਾ ਉਤਪੰਨ ਹੁੰਦਾ ਹੈ। ਤੇ ਉਹ ਖਰਬੂਜੇ ਖਰੀਦਦਾ ਹੈ। ਵਿੱਚ ਇੱਕ ਹਰੀਆਂ ਲੀਕਾਂ ਵਾਲਾ ਖਰਬੂਜਾ ਰੱਖ ਕੇ ਨਾਲ ਦੇ ਸਾਥੀਆਂ ਨੂੰ ਆਖਦਾ ਹੈ । ਜੇਕਰ ਮਹਾਰਾਜ ਪ੍ਰਤਾਪ ਸਿੰਘ ਆਹ ਖਰਬੂਜਾ ਮੈਨੂੰ ਅਵਾਜ਼ ਮਾਰ ਕੇ ਆਪਣੇ ਹੱਥੀਂ ਦੇਣ ਤਾਂ ਮੈਂ ਉਨ੍ਹਾਂ ਨੂੰ ਗੁਰੂ ਮੰਨਾਂਗਾ। ਮਹਾਰਾਜ

ਪ੍ਰਤਾਪ ਸਿੰਘ, ਦੇਵਾ ਸਿੰਘ ਨੂੰ ਆਵਾਜ਼ ਮਾਰ ਕੇ ਆਖਦੇ ਹਨ। ਦੇਵਾ ਸਿੰਘਾਂ, ਆਹ ਲੈ ਆਪਣਾ ਖਰਬੂਜਾ, ਦੇਵਾ ਸਿੰਘ ਚਰਨੀ ਝੁਕ ਜਾਂਦਾ ਹੈ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਨੂੰ ਗੁਰੂ ਧਾਰਨ ਕਰਕੇ ਨਾਮਧਾਰੀ ਸਿੰਘ ਸੱਜ ਜਾਂਦਾ ਹੈ। ਇਸ ਸਾਖੀ ਨੂੰ ਪੜ੍ਹਦਿਆਂ ਮੇਰੀਆਂ ਅੱਖਾਂ ਤਾਂ ਹੰਝੂਆਂ ਨਾਲ ਗਿੱਲੀਆਂ ਹੋਈਆਂ ਹੀ ਹਨ। ਮੇਰਾ ਵਿਸ਼ਵਾਸ ਹੈ ਕਿ ਜਥੇਦਾਰ ਜੀ ਦੀ ਇਸ ਵਾਰਤਿਕ ਨੂੰ ਪੜ੍ਹ ਕੇ ਪਾਠਕਾਂ ਦੀਆਂ ਅੱਖਾਂ ਵੀ ਗਿੱਲੀਆਂ ਹੋਣ ਤੋਂ ਰਹਿ ਨਹੀ ਸਕਦੀਆਂ। ਸਾਖੀਆਂ ਵਿੱਚ ਕਿਤੇ ਕੋਈ ਗੁਰਸਿੱਖ ਸ਼ਰਧਾ ਨਾਲ ਸਾਗ ਤਿਆਰ ਕਰਦਾ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਭੋਗ ਲਾਉਣ ਲਈ ਅਰਦਾਸ ਕਰਦਾ, ਸਤਿਗੁਰੂ ਜੀ ਉਸਦਾ ਸਾਗ ਪ੍ਰਤੱਖ ਰੂਪ ਵਿੱਚ ਆ ਕੇ ਛਕਦੇ ਹਨ ਤੇ ਉਸਦੇ ਮਨ ਦੀ ਭਾਵਨਾ ਨੂੰ ਪੂਰੀ ਕਰਦੇ ਹਨ। ਕਿਤੇ ਕੋਈ ਪੁੱਤਰ ਪ੍ਰਾਪਤੀ ਲਈ ਅਰਜ਼ ਕਰਦਾ, ਕਿਤੇ ਕੋਈ ਰੋਗ ਨਵਿਤਰੀ ਦੀ ਅਰਦਾਸ ਕਰਦਾ, ਕਿਤੇ ਕੋਈ ਮੱਕੀ ਦਾ ਸ਼ਰਧਾ ਨਾਲ ਤਿਆਰ ਕੀਤਾ ਹੋਇਆ ਪ੍ਰਸ਼ਾਦਾ ਛਕਣ ਲਈ ਬੇਨਤੀ ਕਰਦਾ, ਸਮੇਂ -ਸਮੇਂ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਗੁਰਸਿੱਖਾਂ ਦੀਆਂ ਭਾਵਨਾਵਾਂ ਜਾਣ ਕੇ ਉਨ੍ਹਾਂ ਭਾਵਨਾਵਾਂ ਨੂੰ ਪੂਰਨ ਕਰਦੇ ਹਨ। ਇੱਕ ਸਾਖੀ ਵਿੱਚ ਅਫ਼ਰੀਕਾ ਤੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜਹਾਜ਼ ਦੀ ਅਸਵਾਰੀ ਕਰਕੇ ਕਿਸੇ ਹੋਰ ਸ਼ਹਿਰ ਦੀ ਤਰਫ਼ ਰਵਾਨਾ ਹੁੰਦੇ ਹਨ। ਜਹਾਜ਼ ਉਡਾਰੀ ਭਰਦਾ ਹੈ। ਰਸਤੇ ਵਿੱਚ ਆਉਂਦੇ ਸ਼ਹਿਰ ਦੇ ਸ਼ਰਧਾਲੂ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਅਰਦਾਸ ਕਰਦੇ ਹਨ। ਪਰ ਉਸ ਸ਼ਹਿਰ ਜਹਾਜ਼ ਦੀ ਸਟੇਅ ਨਹੀ ਸੀ ਉੱਥੇ ਜਹਾਜ਼ ਨੇ ਲੈਂਡ ਨਹੀਂ ਸੀ ਕਰਨਾ। ਸਤਿਗੁਰੂ ਪ੍ਰਤਾਪ ਸਿੰਘ ਜੀ ਸਿੱਖਾਂ ਦੇ ਮਨ ਦੀਆਂ ਭਾਵਨਾਵਾਂ ਜਾਣ ਲੈਂਦੇ ਹਨ। ਇੱਕ ਰੱਬੀ ਕੌਤਕ ਵਰਤਦਾ, ਜਹਾਜ਼ ਵਿੱਚ ਖਰਾਬੀ ਆਉਂਦੀ, ਮਜਬੂਰਨ ਜਹਾਜ਼ ਚਾਲਕ (ਪਾਇਲਟ) ਨੂੰ ਜਹਾਜ਼ ਉਸ ਸ਼ਹਿਰ ਦੇ ਏਅਰ ਪੋਰਟ ਤੇ ਲਾਹੁਣਾ ਪੈਂਦਾ ਹੈ। ਸਾਧ ਸੰਗਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਦੀ ਹੈ, ਓਧਰੋਂ ਜਹਾਜ਼ ਕਰਮਚਾਰੀ ਜਹਾਜ਼ ਚੈਕ ਕਰਦੇ ਹਨ, ਪਰ ਜਹਾਜ਼ ਵਿੱਚ ਕੋਈ ਖਰਾਬੀ ਨਹੀਂ ਲੱਭਦੀ ਪਰ ਜਹਾਜ਼ ਸਟਾਰਟ ਵੀ ਨਹੀਂ ਹੁੰਦਾ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮੌਜ ਵਿੱਚ ਆ ਕੇ ਜਹਾਜ਼ ਕਰਮਚਾਰੀ ਨਾਲ ਬਚਨ ਬਿਲਾਸ ਕਰਦੇ ਹਨ। ਤੁਹਾਡਾ ਜਹਾਜ਼ ਚਲਾ ਦਈਏ। ਇੱਕ ਬਜ਼ੁਰਗ ਨੂੰ ਸਤਿਗੁਰੂ ਜੀ ਅਰਦਾਸ ਕਰਨ ਵਾਸਤੇ ਹੁਕਮ ਕਰਦੇ ਹਨ। ਜਹਾਜ਼ ਚੱਲ ਪੈਂਦਾ ਹੈ। ਵੇਖੋ ! ਇਸ ਸਾਖੀ ਵਿੱਚ ਜਥੇਦਾਰ ਸੇਵਾ ਸਿੰਘ ਨੇ ਸਿੱਧੀ ਸਾਦੀ ਸ਼ਬਦਾਵਲੀ ਦੀ ਵਰਤੋਂ ਕੀਤੀ ਹੈ ਪਰ ਸ਼ਬਦਾਵਲੀ ਤੇ ਸਾਖੀ ਵਿੱਚ ਏਨਾ ਰਸ

ਹੈ ਕਿ ਪੜ੍ਹਨ ਤੇ ਸੁਣਨ੍ਹ ਵਾਲੇ ਦੀਆਂ ਅੱਖਾਂ ਵਿੱਚੋਂ ਅੱਥਰੂ ਆਉਣੇ ਲਾਜ਼ਮੀ ਹਨ। ਜਥੇਦਾਰ ਸੇਵਾ ਸਿੰਘ ਜੀ ਦੀ ਵਾਰਤਿਕ ਜੋਸ਼, ਖਿੱਚ, ਪ੍ਰੇਮ, ਬੀਰਰਸ, ਵੈਰਾਗ ਰਸ, ਭਗਤੀ ਰਸ, ਸ਼ਕਤੀ ਰਸ ਨਾਲ ਲਬਰੇਜ਼ ਹੈ। ਜਥੇਦਾਰ ਸੇਵਾ ਸਿੰਘ ਜੀ ਨੇ ਆਪ ਵੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੇਲੇ ਗੁਰੂ ਘਰ ਦਾ ਪ੍ਰਚਾਰ ਧੜੱਲੇ ਨਾਲ ਕੀਤਾ। ਸੰਤ ਜੀ ਲੋਭ ਲਾਲਚ ਤੋਂ ਰਹਿਤ ਕੀਰਤਨ ਕਰਦੇ ਸਨ। ਅੱਜ ਇਨ੍ਹਾਂ ਦੇ ਹੋਣਹਾਰ ਸਪੁੱਤ੍ਰ ਜਥੇਦਾਰ ਸਾਧਾ ਸਿੰਘ ਜੀ ਮੰਡੀ (ਹਿਮਾਚਲ ਪ੍ਰਦੇਸ਼) ਤੇ ਉਨ੍ਹਾਂ ਦਾ ਸਮੂਹ ਪਰੀਵਾਰ ਵੀ ਸ੍ਰੀ ਭੈਣੀ ਸਾਹਿਬ ਦੀ ਧਰਤੀ ਨੂੰ ਸਮਰਪਿਤ ਹੈ।

ਸੰਤ ਸਾਧਾ ਸਿੰਘ ਜੀ ਵੀ ਬਹੁਤ ਸੋਹਣਾ ਕੀਰਤਨ ਕਰਦੇ ਹਨ। ਕੀਰਤਨ ਕਰਦਿਆਂ ਉਨ੍ਹਾਂ ਨੇ ਆਪਣੇ ਪਿਤਾ ਪੁਰਖੀ ਗੁਣ ! ਕਿ ਕੀਰਤਨ ਦੀ ਮਾਇਆ ਨਹੀਂ ਲੈਣੀ ਨੂੰ ਬਰਕਰਾਰ ਰੱਖਿਆ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਹੱਥ ਲਿਖਤ ਸਾਖੀਆਂ-ਦੀ ਜਥੇਦਾਰ ਸੇਵਾ ਸਿੰਘ ਜੀ ਦੀ ਪਲੇਠੀ ਪੁਸਤਕ (ਸ੍ਰੀ ਪ੍ਰਤਾਪ ਮਹਿਮਾ) ਮੈਂ ਪਾਠਕਾਂ ਨੂੰ ਪੜ੍ਹਨ ਵਾਸਤੇ ਨਿਮਰਤਾ ਸਹਿਤ ਬੇਨਤੀ ਕਰਦਾ ਹਾਂ। ਇਹ ਪੁਸਤਕ ਸੂਬਾ ਸਾਹਿਬਾਨਾਂ, ਜਥੇਦਾਰਾਂ, ਪ੍ਰਚਾਰਕਾਂ, ਕਥਾਵਾਚਕਾਂ ਲਈ ਬਹੁਤ ਲਾਭਕਾਰੀ ਸਿੱਧ ਹੋਵੇਗੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਇਤਿਹਾਸ ਤੋਂ ਜਾਣੂ ਹੋਣ ਵਾਸਤੇ ਇਹ ਪੁਸਤਕ ਸਾਨੂੰ ਸਾਰਿਆਂ ਨੂੰ ਪੜ੍ਹਨੀ ਚਾਹੀਦੀ ਹੈ।

ਧੰਨਵਾਦ ਸਹਿਤ


**ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ (ਕਸੇਲ)**

**94636-60990**

# ਧੰਨਵਾਦ

ਕਦੇ ਕਦੇ ਮੈਂ ਸੋਚਦਾ ਸਾਂ ਕਿ ਮੇਰੇ ਪਿਤਾ ਜੀ ਜਥੇਦਾਰ ਸੇਵਾ ਸਿੰਘ ਮੰਡੀ ਦੀਆਂ ਹੱਥ ਲਿਖਤ ਸਾਖੀਆਂ ਦੀਆਂ ਲਿਖਤਾਂ ਸਾਡੇ ਘਰ ਪਈਆਂ ਹਨ। ਫਿਰ ਸੋਚਣਾ ਕਿਤੇ ਇਹ ਲਿਖਤਾਂ ਏਦਾਂ ਹੀ ਨਾ ਪਈਆਂ ਰਹਿਣ ਆਖਰ ਸੋਚਾਂ ਸੋਚਦਿਆਂ ਬਹੁਤ ਸਮਾਂ ਬਤੀਤ ਹੋ ਗਿਆ। ਇੱਕ ਦਿਨ ਹੌਸਲਾ ਕਰਕੇ ਮੈਂ ਤੇ ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ ਨੇ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਚਰਨਾਂ ਵਿੱਚ ਅਰਜ਼ ਕੀਤੀ ਪੁਸਤਕ ਛਪਾਉਣ ਵਾਸਤੇ ਸਤਿਗੁਰੂ ਜੀ ਬਹੁਤ ਖੁਸ਼ ਹੋਏ ਤੇ ਬਚਨ ਕੀਤਾ ਛਪਵਾ ਦਿਓ। ਸੋ ਸਭ ਤੋਂ ਪਹਿਲਾਂ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦਾ ਮੈਂ ਹੱਥ ਜੋੜ ਕੇ ਸ਼ੁਕਰਾਨਾ ਕਰਦਾ ਹਾਂ। ਜਿਹਨਾਂ ਦੀ ਕਿਰਪਾ ਨਾਲ ਇਹ ਔਖਾ ਕਾਰਜ ਸੌਖਾ ਹੋਇਆ। ਸਤਿਗੁਰੂ ਜੀ ਮੇਰੇ ਸਮੂਹ ਪਰੀਵਾਰ ਤੇ ਏਦਾਂ ਹੀ ਮਿਹਰ ਭਰਿਆ ਹੱਥ ਰੱਖਣ। ਇਹ ਮੇਰੀ ਦਿਲੀ ਤਮੰਨਾ ਹੈ।

ਉਪਰੰਤ ਮੈਂ ਧੰਨਵਾਦ ਕਰਦਾ ਸਾਡੇ ਬਹੁਤ ਹੀ ਸਤਿਕਾਰ ਯੋਗ ਕਥਾਵਾਚਕ ਸੰਤ ਨਿਸ਼ਾਨ ਸਿੰਘ ਜੀ ਦਾ ਤੇ ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ ਜੀ ਦਾ ਜਿਨ੍ਹਾਂ ਨੇ ਇਸ ਪੁਸਤਕ ਦੀ ਛਪਾਈ ਦੇ ਆਰੰਭ ਤੋਂ ਲੈ ਕੇ ਅੰਤ ਤੱਕ ਬਹੁਤ ਵੱਡਮੁੱਲੀਆਂ ਸਲਾਹਾਂ ਦਿੱਤੀਆਂ। ਤੇ ਇਸ ਕਾਰਜ ਨੂੰ ਰਲ ਮਿਲ ਕੇ ਸਿਰੇ ਚਾੜਿਆ। ਇਸ ਕਾਰਜ ਵਿੱਚ ਕਵੀਸ਼ਰ ਗੁਰਸੇਵਕ ਸਿੰਘ ਨੇ ਆਪਣੇ ਕੀਮਤੀ ਸਮੇਂ ਚੋਂ ਸਮਾਂ ਕੱਢ ਕੇ ਪ੍ਰੈਸ ਵਿੱਚ ਚੱਕਰ ਲਾਉਣੇ। ਪੁਸਤਕ ਦੇ ਖਰੜੇ ਨੂੰ ਪੜ੍ਹਨਾ- ਵਾਚਣਾ ਇਸਦੀ ਸੋਧਾਈ ਕਰਨੀ। ਸ਼ੁਰੂ ਤੋਂ ਅੰਤ ਤੱਕ ਬਹੁਤ ਮਿਹਨਤ ਕੀਤੀ। ਮੈਂ ਧੰਨਵਾਦੀ ਹਾਂ ਆਪਣੇ ਸਾਰੇ ਰਿਸ਼ਤੇਦਾਰਾਂ ਦਾ, ਮੈਂ ਆਈਕੋਨ ਪ੍ਰੈਸ ਦੇ ਮਾਲਕ ਚਰਨਜੀਤ ਸਿੰਘ ਜੀ ਦਾ ਵੀ ਅਤਿ ਧੰਨਵਾਦ ਕਰਦਾ ਹਾਂ। ਉਨ੍ਹਾਂ ਨੇ ਇਸ ਪੁਸਤਕ ਨੂੰ ਛਾਪਿਆ।

ਧੰਨਵਾਦ ਸਹਿਤ

**ਜਥੇਦਾਰ ਸਾਧਾ ਸਿੰਘ ਮੰਡੀ**

(ਹਿਮਾਚਲ ਪ੍ਰਦੇਸ਼)

ਤੇ ਸਮੂਹ ਪਰਿਵਾਰ

ਮੋ. : 098162-22694

# ਪਰਿਵਾਰਕ ਫੁੱਲਵਾੜੀ

ਸੰਤ ਸੇਵਾ ਸਿੰਘ ਮੰਡੀ ਵਾਲਿਆਂ ਨਿਸ਼ਕਾਮ ਸੇਵਾ ਕੀਤੀ । ਸ਼ੁਭ ਗੁਣਾਂ ਦੀ ਖੁਸ਼ਬੂ ਵੰਡੀ । ਉਹਨਾਂ ਦੀ ਪਰਿਵਾਰਕ ਫੁੱਲਵਾੜੀ ਦੇ ਸੋਹਣੇ ਬੂਟੇ ਉਹਨਾਂ ਦੇ ਸਪੁੱਤਰ ਸੰਤ ਮੋਹਨ ਸਿੰਘ ਮੰਡੀ, ਜਥੇਦਾਰ ਸਾਧਾ ਸਿੰਘ ਮੰਡੀ, ਸੰਤਃ ਸੁਖਦੇਵ ਸਿੰਘ ਮੰਡੀ, ਸੰਤਃ ਗੁਰਦੇਵ ਸਿੰਘ ਥਾਈਲੈਂਡ, ਸੰਤਃ ਹਰਦੇਵ ਸਿੰਘ ਮੰਡੀ ਜੋ 2005 ਚ ਚੜ੍ਹਾਈ ਕਰ ਗਏ ਸਨ ਤੇ ਸੰਤਃ ਹਰਵਿੰਦਰ ਸਿੰਘ ਮੰਡੀ ਹਨ । ਇਸ ਤੋਂ ਇਲਾਵਾ ਜਥੇਦਾਰ ਸੇਵਾ ਸਿੰਘ ਦੀਆਂ ਲੜਕੀਆਂ ਬੀਬੀ ਸੁਖਵਿੰਦਰ ਕੌਰ (ਸੋਮਾ) ਸੁਪਤਨੀ ਸੰਤ ਦਿਆਲ ਸਿੰਘ ਫਗਵਾੜਾ, ਬੀਬੀ ਸਿੰਦਰ ਕੌਰ ਸੁਪਤਨੀ ਸੰਤ ਸਤਪਾਲ ਸਿੰਘ ਜੰਮੂ (ਬੰਸੁਰੀ ਵਾਦਕ) ਬੀਬੀ ਪਲਵਿੰਦਰ ਕੌਰ ਸੁਪਤਨੀ ਸੰਤ ਜਸਪਾਲ ਸਿੰਘ ਫਗਵਾੜਾ ਸਮੂਹ ਪਰਿਵਾਰ ਦੇ ਸਹਿਯੋਗ ਨਾਲ ਇਹ ਪੁਸਤਕ ਹੋਂਦ ਵਿੱਚ ਆਈ ਹੈ । ਇਹ ਸਾਰਾ ਪਰਿਵਾਰ ਸ਼੍ਰੀ ਸਤਿਗੁਰੂ ਉਦੇ ਸਿੰਘ ਜੀ ਦਾ ਪਿਆਰਾ ਪਰਿਵਾਰ ਹੈ । ਇਹ ਪਰਿਵਾਰ ਸਦਾ ਹੱਸਦਾ ਵੱਸਦਾ ਰਹੇ ਤੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਮਾਣਦਾ ਰਹੇ ।

# ਜਾਣ ਪਛਾਣ

ਪਰਮ ਕ੍ਰਿਪਾਲੂ ਗਰੀਬ ਨਿਵਾਜ਼ ਵੱਡ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਥਾ ਅਕੱਥ ਅਤੇ ਅਗੰਮ ਹੈ। ਗੁਰੂ ਜੱਸ ਰੂਪੀ ਅਗਾਧ ਸਾਗਰ ਦਾ ਅੰਤ ਪਾਉਣਾ ਕਿਸੇ ਜੀਵ ਦੇ ਵੱਸ ਦੀ ਗੱਲ ਨਹੀਂ ਹੈ, ਪਰ ਗੁਰੂ ਪ੍ਰੇਮ ਵਿੱਚ ਗੁੱਧੀਆਂ ਆਤਮਾਵਾਂ ਆਪਣੇ ਪ੍ਰੀਤਮ ਪਿਆਰੇ ਦੀਆਂ ਕਥਾ ਕਹਾਣੀਆਂ ਕਹਿਣ ਲਈ, ਆਪ-ਮੁਹਾਰੇ ਹੀ ਉਤਸ਼ਾਹਿਤ ਹੋ ਉੱਠਦੀਆਂ ਹਨ। ਹੱਥਲੀ ਪੁਸਤਕ 'ਸ੍ਰੀ ਪ੍ਰਤਾਪ ਮਹਿਮਾ' ਵੀ ਇਸੇ ਬੇਰੋਕ ਉਮੰਗ ਪ੍ਰਵਾਹ ਦਾ ਹੀ ਨਤੀਜਾ ਹੈ। ਇਸ ਦੇ ਲੇਖਕ ਜਃ ਸੇਵਾ ਸਿੰਘ ਜੀ ਅੰਮ੍ਰਿਤ ਪ੍ਰੇਮ ਵਿੱਚ ਭਿੱਜੇ ਗੁਰਮੁਖ ਜੀਊੜੇ ਸਨ। ਉਹਨਾਂ ਦੀ ਜਾਣ-ਪਛਾਣ ਮੂਲ ਰੂਪ ਵਿੱਚ ਇੱਕ ਤਕਰੀਰੀ ਵਿਦਵਾਨ ਦੇ ਰੂਪ ਵਿੱਚ ਹੁੰਦੀ ਹੈ। ਤਹਰੀਰੀ ਖੇਤਰ ਵਿੱਚ ਇਹ ਉਨ੍ਹਾਂ ਦੀ ਪਲੇਠੀ ਪੁਸਤਕ ਹੈ, ਜਿਸ ਨੂੰ ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ ਨੇ ਸੰਪਾਦਿਤ ਕੀਤਾ ਹੈ। ਜਃ ਸੇਵਾ ਸਿੰਘ ਜੀ ਦਾ ਜਨਮ ਜਿਲ੍ਹਾ ਅੰਮ੍ਰਿਤਸਰ ਦੇ ਮਸ਼ਹੂਰ ਕਸਬੇ ਮਜੀਠੇ ਵਿਖੇ ਪਿਤਾ ਸ੍ਰ: ਘਸੀਟਾ ਸਿੰਘ ਜੀ ਦੇ ਘਰ ਮਾਤਾ ਸੰਤੀ ਦੇਵੀ ਦੀ ਕੁੱਖੋਂ ਵੀਹਵੀਂ ਸਦੀ ਦੇ ਦੂਜੇ ਦਹਾਕੇ ਦੇ ਪਹਿਲੇ ਅੱਧ ਵਿੱਚ ਹੋਇਆ। ਰਾਮਗੜ੍ਹੀਆ ਖਾਨਦਾਨ ਦੇ ਰੁਕਨ ਸੇਵਾ ਸਿੰਘ ਦੇ ਪਹਿਲੇ ਵਿਚਾਰ ਵੀ ਆਮ ਸਿੰਘ ਸਭੀ ਵੀਰਾਂ ਵਾਲੇ ਹੀ ਸਨ, ਅਤੇ ਉਹ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਗੁਰੂ ਮੰਨਦੇ ਸਨ। ਪੰਜ ਭਰਾਵਾਂ ਅਤੇ ਤਿੰਨ ਭੈਣਾਂ ਵਿੱਚੋਂ ਸਭ ਤੋਂ ਵੱਡੇ ਹੋਣ ਕਰਕੇ ਕਿਸ਼ੋਰ ਅਵਸਥਾ ਵਿੱਚ ਹੀ ਘਰੇਲੂ ਜਿੰਮੇਵਾਰੀਆਂ ਦਾ ਬੋਝ ਸਿਰ ਤੇ ਪੈ ਗਿਆ, ਜਿਸ ਕਾਰਣ ਆਪ ਸਕੂਲੀ ਪੜ੍ਹਾਈ ਜ਼ਿਆਦਾ ਨਹੀਂ ਕਰ ਸਕੇ। ਪਰ ਧਾਰਮਿਕ ਰੁਚੀਆਂ ਸਦਕਾ ਗੁਰਬਾਣੀ ਦਾ ਅਧਿਐਨ ਬੜੀ ਲਗਨ ਨਾਲ ਕੀਤਾ, ਅਤੇ ਗੁਰਮਤਿ ਦੇ ਸੂਖ਼ਮ ਭਾਵਾਂ ਨੂੰ ਸਮਝਿਆ। ਅੰਮ੍ਰਿਤ ਵੇਲੇ ਸਚਖੰਡ ਸ੍ਰੀ ਹਰਿਮੰਦਿਰ ਸਾਹਿਬ ਜੀ ਦੀ ਹਾਜ਼ਰੀ ਕਦੀ ਨਾ ਖੁੰਝਾਉਂਦੇ। ਪਾਲਕੀ ਨੂੰ ਮੋਢਾ ਦੇਣਾ, ਕੀਰਤਨ ਸੁਨਣਾ ਅਤੇ ਬਾਣੀ ਪੜ੍ਹਨੀ ਆਪ ਦਾ ਨਿਤਨੇਮ ਬਣ ਗਿਆ। ਇਸ ਕਾਰਜ ਤੋਂ ਬਾਅਦ ਹੀ ਘਰੋਗੇ ਕੰਮ ਕਰਦੇ। ਪਰ 'ਨਕਿ ਨਥ ਖਸਮ ਹਥ' ਅਨੁਸਾਰ ਦਾਣੇ ਪਾਣੀ ਦੀ ਖੇਡ ਆਪ ਨੂੰ ਲਖਨਊ ਸ਼ਹਿਰ ਲੈ ਗਈ, ਜਿੱਥੇ ਆਪ ਦਾ ਮਿਲਾਪ ਨਾਮਧਾਰੀ ਪੰਥ ਦੇ ਸੁਪ੍ਰਸਿੱਧ ਪ੍ਰਚਾਰਕ ਅਤੇ ਤਤਵੇਤਾ ਮਹਾਂਪੁਰਖ ਸ੍ਰੀ ਮਾਨ ਸੰਤ ਹਜ਼ੂਰਾ ਸਿੰਘ ਜੀ ਭੂਰੀ ਵਾਲਿਆਂ ਨਾਲ ਹੋ ਗਿਆ। ਸੰਤਾਂ ਦੀ ਅਲੌਕਿਕ ਕਥਾ ਤੋਂ ਪ੍ਰਭਾਵਿਤ ਹੋ ਕੇ ਸੇਵਾ ਸਿੰਘ ਜੀ ਨੇ ਭਜਨ ਪੁੱਛ ਲਿਆ। ਕੀਰਤਨ ਦੀ ਲਗਨ ਤਾਂ ਪਹਿਲਾਂ ਹੀ ਹਿਰਦੇ ਵਿੱਚ ਬਹੁਤ ਤੀਬਰ ਸੀ। ਮਹਾਂ ਪੁਰਖਾਂ ਦੀ ਸੰਗਤ ਅਤੇ ਗੁਰੂ ਪ੍ਰਸਾਦ ਨੇ ਉਸ ਵਿੱਚ ਸੋਨੇ ਤੇ ਸੁਹਾਗੇ ਵਾਲਾ ਕੰਮ ਕੀਤਾ। ਹੁਣ ਆਪ ਖ਼ੁਦ ਵੀ ਕੀਰਤਨ ਕਰਨ ਲੱਗ ਪਏ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬਖ਼ਸ਼ਿਸ਼ ਤੋਂ ਐਸਾ ਰੰਗ ਚੜ੍ਹਿਆ ਕਿ ਆਪ ਦਾ ਜੀਵਨ ਗੁਰੂ ਚਰਨਾਂ ਨੂੰ

ਸਮਰਪਿਤ ਹੋ ਗਿਆ। ਤਦ ਆਪ ਬੀਬੀ ਜਸਵੰਤ ਕੌਰ ਨਾਲ ਗ੍ਰਹਿਸਥ ਜੀਵਨ ਵਿੱਚ ਬੱਝ ਚੁੱਕੇ ਸਨ। ਨੇਕ ਅਤੇ ਗੁਰਮੁਖ ਅਰਧਾਂਗਣੀ ਸੰਗ-ਸਾਥ ਨੇ ਆਪ ਦੀ ਸਿੱਖੀ ਲਟਕ ਵਿੱਚ ਕੋਈ ਕਮਜ਼ੋਰੀ ਨਾ ਆਉਣ ਦਿੱਤੀ। ਸਗੋਂ ਗੁਰੂ-ਚਰਨਾਂ ਨਾਲ ਪਈਆਂ ਪ੍ਰੇਮ ਗੰਢਾਂ ਹੋਰ ਪੀਢੀਆਂ ਕਰਨ ਵਿੱਚ ਬਣਦਾ ਹਿੱਸਾ ਪਾਇਆ। ਗ੍ਰਹਿਸਥ ਦੇ ਧੰਦਿਆਂ ਨੂੰ ਨਿਭਾਉਂਦਿਆਂ ਹੋਇਆਂ 'ਹੱਥ ਕਾਰ ਵੱਲੇ ਦਿਲ ਯਾਰ ਵੱਲੇ' ਅਨੁਸਾਰ ਆਪ ਦਾ ਚਿੱਤ ਸਦਾ ਹੀ ਗੁਰੂ-ਪ੍ਰੀਤਮ ਦੇ ਪਿਆਰ ਵਿੱਚ ਅਰਸ਼ੀ ਉਡਾਰੀਆਂ ਲਾਉਂਦਾ ਰਹਿੰਦਾ।

ਜਥੇਦਾਰ ਜੀ ਦਾ ਕੀਰਤਨ ਨਾਲ ਦਿਲੀ ਇਸ਼ਕ ਹੀ ਸੀ, ਜਿਸ ਕਰਕੇ ਸਾਰਾ ਦਿਨ ਦਿਹਾੜੀ ਲਾ ਕੇ ਉਹ ਸਾਧ-ਸੰਗਤ ਵਿੱਚ ਕੀਰਤਨ ਨੂੰ ਥੱਕੇ ਹੋਏ ਸਰੀਰ ਦਾ ਥਕੇਵਾਂ ਲਾਹੁਣ ਦੇ ਸਾਧਨ ਵਜੋਂ ਵਰਤਦੇ। ਕਦੇ ਕੋਈ ਮਾਇਆ ਦੀ ਖਿੱਚ ਨਹੀਂ ਮਾਨ ਸਨਮਾਨ ਦੀ ਇੱਛਾ ਨਹੀਂ। ਮੰਗ ਸੀ ਤਾਂ ਕੇਵਲ ਇੱਕੋ ਹੀ ਕਿ ਮੇਰਾ ਮੁਰਸ਼ਿਦ ਮੇਰੇ ਤੇ ਸਦਾ ਪ੍ਰਸੰਨ ਰਹੇ । ਗੁਰੂ-ਸੋਭਾ ਦਾ ਚਾਉ ਹੀ ਸੀ ਕਿ ਜਿਸ ਕਾਰਨ ਛੇ ਪੁੱਤਰਾਂ ਅਤੇ ਤਿੰਨ ਧੀਆਂ ਕੋਈ ਰੋਕ ਨਾ ਖੜ੍ਹੀ ਕਰ ਸਕੀਆਂ।

ਸਦਾ ਹੀ ਵੈਰਾਗ ਦੀ ਦਸ਼ਾ ਵਿੱਚ ਵਿਚਰਨ ਵਾਲੇ ਜਥੇਦਾਰ ਜੀ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿੱਚ ਕੀਰਤਨ ਕਰਕੇ, ਜਿੱਥੇ ਰੱਜਵਾਂ ਪਿਆਰ ਮਾਣਿਆ, ਉੱਥੇ ਆਪਣੇ ਮਹਿਬੂਬ ਦੇ ਵਿਛੋੜੇ ਦਾ ਸੰਤਾਪ ਵੀ ਆਪਣੇ ਹੱਡਾਂ ਤੇ ਹੰਢਾਂਇਆ। ਪਰ ਇਹ ਵਿਸ਼ੇਸ਼ ਕਿਰਪਾ ਹੀ ਸੀ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਗੁਰ-ਗੱਦੀ ਤੇ ਸ਼ੁਭਾਇਮਾਨ ਹੁੰਦਿਆਂ ਹੀ ਜਥੇਦਾਰ ਜੀ ਦੀ ਸ਼ਰਧਾ ਆਪ ਜੀ ਦੇ ਸ੍ਰੀ ਚਰਨਾਂ ਤੇ ਵੀ ਉਵੇਂ ਹੀ ਦ੍ਰਿੜ੍ਹ ਹੋ ਗਈ, ਜਿਵੇਂ ਅੱਟਲ-ਪ੍ਰਤਾਪੀ ਜੀ ਦੇ ਚਰਨਾਂ ਤੇ ਸੀ। ਇਸ ਤਰ੍ਹਾਂ 65 ਕੁ ਸਾਲ ਗੁਰਮਤਿ ਦਾ ਨਿਸ਼ਕਾਮ ਪ੍ਰਚਾਰ ਕਰਦਿਆਂ ਹੋਇਆਂ ਗੁਰੂ ਚਰਨਾਂ ਦੇ ਭੌਰੇ ਜ: ਸੇਵਾ ਸਿੰਘ ਜੀ ਦਸੰਬਰ 1996 ਵਿੱਚ ਗੁਰੂ ਚਰਨਾਂ ਵਿੱਚ ਜਾ ਬਿਰਾਜੇ। ਉਨ੍ਹਾਂ ਦੀ ਮਿੱਠੀ ਯਾਦ ਨੂੰ ਤਾਜ਼ਾ ਕਰਦਿਆਂ ਹੋਇਆਂ ਉਨ੍ਹਾਂ ਦੇ ਸੁਯੋਗ ਸਪੁੱਤ੍ਰ ਜ: ਸਾਧਾ ਸਿੰਘ ਜੀ ਨੇ ਇਹ ਪੁਸਤਕ ਛਪਵਾਉਣ ਦਾ ਉਪਰਾਲਾ ਕੀਤਾ ਹੈ।

ਮੈਂ ਜਿੱਥੇ ਜਥੇਦਾਰ ਸੇਵਾ ਸਿੰਘ ਜੀ ਦੇ ਸਾਰੇ ਪਰਿਵਾਰ ਨੂੰ ਅਤੇ ਕਵੀਸ਼ਰ ਗੁਰਸੇਵਕ ਸਿੰਘ ਨੂੰ ਵਧਾਈ ਦਿੰਦਾ ਹਾਂ ਉੱਥੇ ਹਜ਼ੂਰ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦਾ ਕੋਟਿਨ ਕੋਟਿ ਧੰਨਵਾਦ ਕਰਦਾ ਹਾਂ ਜਿਨ੍ਹਾਂ ਦੀ ਕਿਰਪਾ ਸਦਕਾ ਅਜਿਹੇ ਕਾਰਜ ਹੋ ਰਹੇ ਹਨ।

ਕਥਾਵਾਚਕ

**ਸੰਤ ਨਿਸ਼ਾਨ ਸਿੰਘ**

# ਤਤਕਰਾ

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜਨਮ ਤੇ ਬਾਲ ਚੋਜ਼

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਵਤਾਰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਗ੍ਰਹਿ ਵਿਖੇ ਪੂਜਯ ਮਾਤਾ ਜੀਉਣ ਕੌਰ ਜੀ ਦੇ ਉਦਰ ਤੋਂ ਚੇਤ੍ਰ ਵਦੀ ਤੀਜ ਸੰਮਤ 1946 ਨੂੰ ਸ੍ਰੀ ਭੈਣੀ ਸਾਹਿਬ ਉਸ ਵਕਤ ਹੋਇਆ ਜਦੋਂ ਕਿ ਗੁਰੂ ਕੇ ਲੰਗਰ ਤੋਂ ਲੈ ਕੇ ਰਾਮਸਰ ਤੱਕ ਸਾਰਾ ਏਰੀਆ ਇੱਕ ਬੰਦੀਖਾਨਾ ਬਣਿਆ ਹੋਇਆ ਸੀ । ਸਾਹਿਬਜ਼ਾਦੇ ਦੇ ਪ੍ਰਗਟ ਹੋਣ ਦਾ ਪਤਾ ਜਦ ਰਾਮਸਰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਲੱਗਾ ਤਾਂ ਸੱਚੇ ਪਾਤਸ਼ਾਹ ਬਚਨ ਕੀਤਾ, "ਭਾਈ ! ਏਹ ਬਾਲਕ ਵੱਡੇ ਪ੍ਰਤਾਪ ਵਾਲਾ ਆਇਆ ਹੈ । ਘਰ ਦਾ ਮਾਲਕ ਆਇਆ ਹੈ । ਸਤਿਗੁਰੂ ਜੀ ਦੇ ਬਚਨ ਅਨੁਸਾਰ ਪਹਿਲੇ ਦਿਨ ਤੋਂ ਹੀ ਇਹਨਾਂ ਨੂੰ ਪ੍ਰਤਾਪ ਸਿੰਘ ਕਰਕੇ ਉਚਾਰਿਆ ਜਾਣ ਲੱਗਾ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਲੱਗਭਗ 5 ਸਾਲ ਦੇ ਹੋਣਗੇ ਜਦ ਇਹ ਮੋਹਣੀ ਸੂਰਤ, ਸੰਤ ਧਿਆਨ ਸਿੰਘ ਜੀ ਪਾਸ ਪੜ੍ਹਨ ਵਾਸਤੇ ਗਏ । ਥਾਲ ਵਿੱਚ ਪਤਾਸੇ ਇੱਕ ਦਸਤਾਰ, ਸਵਾ ਰੁਪਈਆ ਉੱਪਰ ਰੱਖ ਮਾਤਾ ਜੀ ਨਾਲ ਸੰਤਾਂ ਪਾਸ ਪੁੱਜੇ । ਸੰਤਾ ਬੜੇ ਅਦਬ ਨਾਲ ਪਿਆਰ ਕਰਦਿਆਂ ਪੈਂਤੀ ਦੇ ਪਹਿਲੇ ਪੰਜ ਅੱਖਰ ਪੜ੍ਹਾਏ । ਥੋੜੇ ਦਿਨਾਂ ਵਿੱਚ ਬਾਲਕ ਉਪਦੇਸ਼ ਗ੍ਰਹਿਣ ਕਰਨ ਲੱਗ ਪਏ । ਬਾਲ ਉਪਦੇਸ਼ ਮੁਕਾ ਪੰਜ ਗ੍ਰੰਥੀ ਪੜ ਲਈ । ਪੰਜ ਗ੍ਰੰਥੀ ਦਾ ਭੋਗ ਪਾਇਆ ਤੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਪਾਠ ਆਰੰਭ ਕਰ ਦਿੱਤਾ । ਤੀਖਣ ਬੁੱਧੀ ਤੇ ਯਾਦ ਸ਼ਕਤੀ ਬਹੁਤ ਤੇਜ਼ ਸੀ । ਜੋ ਪੜ ਲਿਆ ਸੋ ਯਾਦ ਹੋ ਗਿਆ, ਜੋ ਸੁਣ ਲਿਆ ਉਹ ਭੁੱਲਣਾ ਨਹੀਂ । ਸ੍ਰੀ ਆਦਿ ਗ੍ਰੰਥ ਸਾਹਿਬ ਦਾ ਪਾਠ ਸੰਪੂਰਨ ਕਰ ਲਿਆ, ਕਿਤੇ ਅਟਕ ਨਾ ਆਈ । ਥੋੜ੍ਹੇ ਹੀ ਸਮੇਂ ਵਿੱਚ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਪਾਠ ਵੀ ਸੰਪੂਰਨ ਕਰ ਲਿਆ, ਕਿਤੇ ਅਟਕ ਨਾ ਆਈ । ਬਹੁਤ ਸਾਰੀ ਬਾਣੀ ਕੰਠ ਕਰ ਲਈ ਜਪੁਜੀ ਸਾਹਿਬ, ਜਾਪੁ ਸਾਹਿਬ, ਰਹਿਰਾਸ, ਕੀਰਤਨ ਸੋਹਿਲਾ, ਆਸਾ ਦੀ ਵਾਰ, ਸੁਖਮਨੀ ਸਾਹਿਬ ਜ਼ੁਬਾਨੀ ਯਾਦ ਹੋ ਗਏ । ਇਸ ਦੇ ਨਾਲ ਹੀ ਹਨੂਮਾਨ ਨਾਟਕ 'ਤੇ ਹੋਰ ਗ੍ਰੰਥਾਂ ਦੇ ਪਾਠ ਕਰ ਲਏ । ਸੰਗੀਤ ਵਿੱਦਿਆ ਸੁਤੇ ਹੀ ਪ੍ਰਾਪਤ ਕਰ ਲਈ । ਬਖਸ਼ੀ ਹਰਦੇਵ

ਸਿੰਘ ਜੀ ਦੇ ਕਥਨ ਅਨੁਸਾਰ ਤਾਊਸ ਦੀ ਜਾਣਕਾਰੀ ਜੀਊਣ ਸਿੰਘ ਪਟਿਆਲਵੀ ਤੋਂ ਅਤੇ ਕੀਰਤਨ ਦਾ ਗਿਆਨ ਰਸਮੀ ਤੌਰ ਤੇ ਭਾਈ ਕਾਲੂ ਜੀ ਤੋਂ ਪ੍ਰਾਪਤ ਕੀਤਾ । ਸ਼੍ਰੀ ਸਤਿਗੁਰੂ ਜੀ ਸਵੇਰ ਦਾ ਵਕਤ ਪੜ੍ਹਨ ਲਿਖਣ ਅਤੇ ਸੰਗੀਤ ਸਿੱਖਣ ਵਿੱਚ ਬਿਤਾਉਂਦੇ ਸਨ। ਪਰ ਸ਼ਾਮ ਦੇ ਵਕਤ ਖੇਡਣ ਵੱਲ ਵੀ ਖਿਆਲ ਰੱਖਦੇ ਸਨ । ਮਸਤਾਨ ਸਿੰਘ ਦਾਨ ਸਿੰਘ ਸ਼੍ਰੀ ਭੈਣੀ ਸਾਹਿਬ, ਭਗਵਾਨ ਸਿੰਘ, ਜੈ ਸਿੰਘ, ਮਾਘ ਸਿੰਘ, ਲਾਲ ਸਿੰਘ ਤੇ ਦੇਵਰਾਜ ਖੇਡਣ ਸਮੇਂ ਇਸ ਤਰ੍ਹਾਂ ਉਡੀਕਦੇ ਜਿਵੇਂ ਚੰਦ ਨੂੰ ਚਕੋਰ ਉਡੀਕਦੀ ਹੈ । ਇਹ ਸਾਰੇ ਸੰਗੀ ਸਾਥੀ ਸ਼੍ਰੀ ਸਤਿਗੁਰੂ ਜੀ ਨਾਲ ਤਬੇਲੇ ਵੱਲ ਚਲੇ ਜਾਂਦੇ । ਪੁਲਿਸ ਵਾਲੇ ਤਬੇਲੇ ਦੇ ਬਾਹਰਲੇ ਦਰਵਾਜ਼ੇ ਨੂੰ ਜੰਦਰਾ ਮਾਰ, ਚਾਬੀ ਆਪਣੇ ਪਾਸ ਰੱਖ ਲੈਂਦੇ । ਖਿਡਾਰੀ ਵੰਡੇ ਜਾਂਦੇ ਖਿੱਦੋ ਖੂੰਡੀ ਤੇ ਕਬੱਡੀ ਦੀ ਖੇਡ ਸ਼ੁਰੂ ਹੋ ਜਾਂਦੀ ਖਿੱਦੋਆ ਦਾ ਪਤਾ ਨਾ ਲੱਗਦਾ ਰੋਜ਼ ਨਵਾਂ ਖਿੱਦੋ ਤਿਆਰ ਕੀਤਾ ਜਾਂਦਾ । ਸ਼ਾਮ ਨੂੰ ਖੇਡਣ ਤੋਂ ਉਦੋਂ ਹਟਣਾ ਜਦੋਂ ਖਿੱਦੋ ਦੀਆਂ ਲੀਰਾਂ ਖਿਲਰ ਪੁਲਰ ਜਾਂਦੀਆਂ ਕੁਸ਼ਤੀ ਵੀ ਲੜਦੇ, ਗਤਕੇਬਾਜ਼ੀ ਦੇ ਹੱਥ ਵੀ ਵਿਖਾਉਂਦੇ, ਅਤੇ ਕਈ ਵਾਰ ਨਹਿਰ ਤੇ ਜਾ ਕੇ ਤਾਰੀਆਂ ਵੀ ਲਾਉਂਦੇ ਸਨ । ਕੁਸ਼ਤੀ ਆਮ ਤੌਰ 'ਤੇ ਜੰਗ ਸਿੰਘ ਰਾਖ ਤੇ ਗਤਕੇਬਾਜ਼ੀ ਹਰਨਾਮ ਸਿੰਘ ਨਥਾਣੀਏਂ ਨਾਲ ਕਰਦੇ । ਮਾਤਾ ਜੀ ਨੇ ਇਹਨਾਂ ਦੀ ਨਿਗਰਾਨੀ ਲਈ ਸੰਤ ਦਰਸ਼ਨ ਸਿੰਘ ਜੀ ਨੂੰ ਰੱਖਿਆ ਹੋਇਆ ਸੀ । ਇੱਕ ਦਿਨ ਮਹੰਤ ਸੇਵਾ ਸਿੰਘ ਨੇ ਦੇਵਰਾਜ ਨੂੰ ਖੇਡਦਿਆਂ ਵੇਖਿਆ ਤਾਂ ਮਾਤਾ ਜੀ ਨੂੰ ਕਿਹਾ, ਮਾਤਾ ਜੀ ਸਹਿਬਜ਼ਾਦੇ ਕੁਸੰਗੀਆਂ ਨਾਲ ਖੇਡਦੇ ਹਨ । ਉਹਨਾਂ ਦੇਵਰਾਜ ਨੂੰ ਖੇਡਣ ਤੋਂ ਰੋਕ ਦਿੱਤਾ । ਪਰ ਮੌਜ ਦੇ ਮਾਲਕ ਸ਼੍ਰੀ ਸਤਿਗੁਰੂ ਜੀ ਨੇ ਦੇਵਰਾਜ ਨੂੰ ਦਿਲਾਸਾ ਦਿੰਦਿਆ ਹੋਇਆ ਕਿਹਾ, "ਤੂੰ ਖੇਡਣ ਵੇਲੇ ਬਾਹਰਲੇ ਦਰਵਾਜ਼ੇ ਨਾਲ ਆ ਕੇ ਉਸ ਨੂੰ ਖਟਕਾਇਆ ਕਰ ਅੱਗੇ ਅਸੀਂ ਸੰਭਾਲ ਲਵਾਂਗੇ ।" ਅਗਲੇ ਦਿਨ ਹਰਦੇਵ ਬਖ਼ਸ਼ੀ ਜਾ ਦਰਵਾਜਾ ਖੜਕਾਇਆ । ਸੱਚੇ ਪਾਤਸ਼ਾਹ ਦਰਵਾਜ਼ੇ ਹੇਠੋਂ ਮਿੱਟੀ ਪੁਟਵਾ ਸੁੱਟੀ ਤੇ ਆਖਿਆ, "ਹਰਦੇਵ, ਤੂੰ ਸਿਰ ਹੇਠੋਂ ਦੀ ਲੰਘਾ ।" ਦੇਵ ਨੇ ਉਵੇਂ ਹੀ ਕੀਤਾ ਇਹਨਾਂ ਬਾਹਵਾਂ ਤੋਂ ਫੜ ਕੇ ਖਿੱਚ ਕੇ ਅੰਦਰ ਲੈ ਆਂਦਾ ਤੇ ਖੂਬ ਖੇਡ ਮਚਾਈ । ਕੁਝ ਦਿਨ ਲੰਘੇ ਤਾਂ ਇਹ ਚਾਲ

ਨੰਗੀ ਹੋ ਗਈ। ਮੁੜ ਦੇਵਰਾਜ ਦੇ ਆਉਣ ਤੇ ਰੋਕ ਲੱਗ ਗਈ । ਪਰ ਪਿਆਰ ਸਾਰੇ ਰਸਤੇ ਬਣਾ ਲੈਂਦਾ ਹੈ । ਸਤਿਗੁਰੂ ਜੀ ਨੇ ਦੇਵਰਾਜ ਨੂੰ ਕਿਹਾ, "ਦੇਵਿਆ ਤੂੰ ਕਛਹਿਰਾ ਸਵਾਂ ਲੈ, ਫੇਰ ਕੋਈ ਨਹੀਂ ਰੋਕਦਾ ।" ਦੇਵਰਾਜ ਘਰ ਗਿਆ ਤੇ ਕਛਹਿਰਾ ਸਵਾਂ ਲਿਆ । ਇਸ ਬ੍ਰਾਹਮਣਾ ਦੇ ਮੁੰਡੇ ਨੇ ਕਛਹਿਰਾ ਪਾ ਲਿਆ ਤੇ ਮੰਦਰ ਦੇ ਪਿਛਲੇ ਪਾਸਿਓਂ ਪੌੜੀ ਲਾ, ਉਪਰ ਚੜ੍ਹ ਗਿਆ । ਅੱਗੇ ਕਥਾ ਹੋ ਰਹੀ ਸੀ । ਗੁਰੂ ਹਰੀ ਸਿੰਘ ਜੀ ਨੇਤਰ ਮੁੰਦ ਕਥਾ ਸੁਣ ਰਹੇ ਸਨ । ਦੇਵਰਾਜ ਨੇ ਜਾ ਮੱਥਾ ਟੇਕਿਆ ਗੁਰੂ ਜੀ ਨੇ ਨੇਤਰ ਉਤਾਂਹ ਕੀਤੇ । ਬੱਚੇ ਦੇ ਲੱਕ ਕਛਹਿਰਾ ਵੇਖ ਕੇ ਬਹੁਤ ਪ੍ਰਸੰਨ ਹੋਏ ਤੇ ਬਚਨ ਕੀਤਾ, "ਵਾਹ ਭਾਈ ! ਅੱਜ ਤਾਂ ਇਹ ਬੱਚਾ ਬਹੁਤ ਸੋਹਣਾ ਬਣ ਗਿਆ ਹੈ । ਸੰਤੋਖ ਸਿੰਘ! ਇਸ ਦੇ ਕੰਨ ਵਿੱਚ ਭਜਨ ਦੱਸ, ਇਹ ਪਰਤਾਪ ਸਿੰਘ ਨਾਲ ਖੇਡਿਆ ਕਰੇਗਾ ।" ਸੰਤਾ ਨੇ ਹੁਕਮ ਅਨੁਸਾਰ ਭਜਨ ਦੱਸ ਦਿੱਤਾ ਤੇ ਹਰਦੇਵ ਛਾਲਾਂ ਮਾਰਦਾ ਹੇਠਾਂ ਉੱਤਰ ਗਿਆ। ਸਤਿਗੁਰੂ ਜੀ ਵੀ ਉਡੀਕ ਕਰ ਰਹੇ ਸਨ । ਇਸ ਨੇ ਜਾ ਕੇ ਚਰਨੀਂ ਹੱਥ ਲਾਇਆ, ਆੜੀਆਂ ਨੇ ਜੈਕਾਰੇ ਬੁਲਾਏ । ਸਭ ਸੰਗੀ ਸਾਥੀ ਤਬੇਲੇ ਵਿੱਚ ਖੇਡਣ ਵਾਸਤੇ ਚਲੇ ਗਏ । ਇੱਕ ਦਿਨ ਸਤਿਗੁਰਾਂ ਦੇਵਰਾਜ ਨੂੰ ਕਿਹਾ ਤੂੰ ਮੇਰੇ ਨਾਲ ਕੁਸ਼ਤੀ ਲੜ, ਪਰ ਦੇਵ ਨੇ ਅਰਜ਼ ਕੀਤੀ ਕਿ ਤੁਸੀਂ ਤਾਂ ਮੈਨੂੰ ਕਰਾਮਾਤ ਨਾਲ ਢਾਹੋਗੇ । ਸੱਚੇ ਪਾਤਸ਼ਾਹ ਜੀ ਕਿਹਾ, "ਮੈਂ ਕਰਾਮਾਤ ਨਾਲ ਕੁਸ਼ਤੀ ਨਹੀਂ ਲੜਾਂਗਾ । ਤੂੰ ਚਿੰਤਾ ਨਾ ਕਰ।" ਦੋਵੇਂ ਜਣੇ ਤਿਆਰ ਬਰ ਤਿਆਰ ਹੋ ਕੇ ਕੁਸ਼ਤੀ ਲੜਨ ਲੱਗ ਪਏ । ਦੇਵਰਾਜ ਉਪਰ ਆ ਗਿਆ ਤੇ ਸਤਿਗੁਰੂ ਜੀ ਹੇਠਾਂ ਸਨ । ਇਤਨੇ ਨੂੰ ਥੰਮਣ ਸਿੰਘ ਸਿਰ ਤੇ ਬਾਲਣ ਚੁੱਕ ਮੋਢੇ ਤੇ ਕੁਹਾੜੀ ਰੱਖੀ ਆ ਨਿਕਲਿਆ । ਉਸ ਨੇ ਦੇਵ ਨੂੰ ਉਪਰ ਵੇਖ ਕੇ ਦਬਕਾ ਮਾਰਿਆ । ਮਗਰ ਸਤਿਗੁਰੂ ਜੀ ਨੇ ਤੇਜ਼ੀ ਨਾਲ ਬਚਨ ਕੀਤਾ, "ਤੂੰ ਕੌਣ ਹੈ ਸਾਡੀ ਕੁਸ਼ਤੀ ਵਿੱਚ ਦਖਲ ਦੇਣ ਵਾਲਾ ?" ਥੰਮਣ ਸਿੰਘ ਕੰਨ ਵਲ੍ਹੇਟ ਅੱਗੇ ਨਿਕਲ ਗਿਆ । ਇਹ ਬਾਲ ਟੋਲੀ ਇੱਕਠਿਆ ਹੀ ਬਿਰਾਜਿਆ ਕਰਦੀ ਸੀ । ਸਤਿਗੁਰੂ ਜੀ ਦਾ ਮੰਜਾ ਵਿਛ ਜਾਂਦਾ । ਇੱਕ ਦਿਨ ਸਤਿਗੁਰਾਂ ਦੇ ਮਨ ਵਿੱਚ ਆਇਆ ਤੇ ਮੁਖਾਰਬਿੰਦ 'ਚੋਂ

ਬਿਆਨ ਕੀਤਾ, "ਮੈਂ ਅੱਜ ਬਾਜ਼ੀ ਪਾਵਾਂਗਾ ।" ਝੱਟ ਸਰੀਰ ਨੇ ਮੰਜੇ ਉੱਤੇ ਬਾਜ਼ੀ ਪਾਈ । ਬਾਜ਼ੀ ਵੱਜਦਿਆਂ ਹੀ ਕੜਕ-ਕੜਕ ਦੀ ਆਵਾਜ਼ ਆਈ ਤੇ ਚਾਰੇ ਪਾਵੇ ਟੁੱਟ ਗਏ । ਆਪ ਜੀ ਟੁੱਟੇ ਮੰਜੇ ਤੇ ਚੌਂਕੜਾ ਮਾਰ ਕੇ ਬੈਠ ਗਏ । ਸਾਥੀ ਹੱਕੇ-ਬੱਕੇ ਸਨ ਕਿ ਜੇ ਮਾਤਾ ਜੀ ਨੂੰ ਪਤਾ ਲੱਗਾ ਤਾਂ ਪਿਟਾਈ ਹੋਵੇਗੀ । ਸਭ ਚੁੱਪ ਚਾਪ ਭੁੰਜੇ ਬਿਰਾਜ ਗਏ । ਮੰਜੇ ਨੂੰ ਜੋੜ-ਜਾੜ ਕੇ ਖੜ੍ਹਾ ਕਰ ਦਿੱਤਾ । ਦੇਵ ਨੇਤ ਉਸ ਰਾਤ ਕਾਲੀ ਬੋਲੀ ਹਨ੍ਹੇਰੀ ਆਈ । ਸਤਿਗੁਰੂ ਜੀ ਸਾਥੀਆਂ ਨੂੰ ਆਖਿਆ ਮੌਕਾ ਚੰਗਾ ਹੈ, ਮੰਜਾ ਚੁੱਕ ਕੇ ਬਾਹਰ ਸੁੱਟੋ ਤੇ ਮਾਤਾ ਜੀ ਨੂੰ ਅਰਜ਼ ਕਰਾਂਗੇ ਹਨ੍ਹੇਰੀ ਨੇ ਮੰਜਾ ਤੋੜਿਆ ਹੈ । ਸਾਥੀਆਂ ਨੇ ਉਵੇਂ ਹੀ ਕੀਤਾ । ਜਦ ਸਵੇਰ ਹੋਈ ਤਾਂ ਮਾਤਾ ਜੀ ਨੂੰ ਘੜੀ-ਘੜਾਈ ਕਹਾਣੀ ਸਾਰਿਆਂ ਸੁਣਾਈ । ਮਾਤਾ ਜੀ ਸ਼ੁਕਰ-ਸ਼ੁਕਰ ਕਰਦੇ ਚਲੇ ਗਏ । ਮਾਤਾ ਜੀ ਦਾ ਇੱਕ ਸੇਵਾਦਾਰ ਦਰਸ਼ਨ ਸਿੰਘ ਲੋਹਗੜ੍ਹ ਦਾ ਸੀ । ਇਹ ਇੱਕ ਪ੍ਰਕਾਰ ਦਾ ਇਸ ਬਾਲ ਟੋਲੀ ਵਾਸਤੇ ਇੱਕ ਸੂਹੀਆ ਸੀ । ਜਿਹੜਾ ਮਾਤਾ ਜੀ ਵੱਲੋਂ ਖੁਫੀਆ ਤੌਰ 'ਤੇ ਨਿਗਰਾਨੀ ਰੱਖਦਾ ਸੀ । ਇੱਕ ਦਿਨ ਇਹ ਜਥਾ ਬਿਰਾਜਣ ਦੀਆਂ ਤਿਆਰੀਆਂ ਕਰ ਰਿਹਾ ਸੀ ਕਿ ਦਰਸ਼ਨ ਸਿੰਘ ਆ ਨਿਕਲਿਆ । ਸਤਿਗੁਰੂ ਜੀ ਮਾਘਾ ਸਿੰਘ ਦੇ ਕੰਨ ਵਿੱਚ ਕੁੱਝ ਕਿਹਾ । ਉਹ ਝੱਟ ਪੱਟ ਕੋਠੇ ਤੋਂ ਹੇਠਾਂ ਉਤਰ ਕੇ ਇੱਕ ਮਾਈ ਦਾ ਘੱਗਰਾ ਲੈ ਗਿਆ ਤੇ ਜਾਂਦਿਆ ਹੀ ਦਰਸ਼ਨ ਸਿੰਘ ਦੇ ਗਲ ਪਾ ਦਿੱਤਾ ਤੇ ਰੱਸੀ ਨਾਲ ਕੱਸ ਦਿੱਤਾ ਤੇ ਸਾਰਿਆਂ ਹੱਸਦਿਆਂ-ਹੱਸਦਿਆਂ ਕਿਹਾ, ਦਰਸ਼ਨ ਸਿੰਘ ਨੱਚ ਕੇ ਵਖਾ । ਉਹ ਨੱਚਣ ਹੀ ਲੱਗਾ ਸੀ ਕਿ ਮਾਤਾ ਜੀ ਆ ਗਏ। ਨਿਹਾਲ ਸਿੰਘ ਜੀ ਕਿਹਾ, ਮਾਤਾ ਜੀ ਤੁਹਾਡਾ ਦਰਸ਼ਨ ਸਿੰਘ ਬੜਾ ਸ਼ਰਾਰਤੀ ਹੈ। ਤੁਸੀਂ ਵੇਖੋ ਇਹ ਘੱਗਰਾ ਪਾ ਕੇ ਨੱਚਦਾ ਹੈ । ਮਾਤਾ ਜੀ ਨੇ ਦਰਸ਼ਨ ਸਿੰਘ ਜੀ ਦੀ ਝਾੜ-ਝੰਭ ਕੀਤੀ । ਉਸ ਗਰੀਬ ਨੇ ਬੜੀ ਸਫ਼ਾਈ ਪੇਸ਼ ਕੀਤੀ, ਪਰ ਮਾਤਾ ਜੀ ਨੇ ਇੱਕ ਨਾ ਸੁਣੀ । ਖੇਡਦਿਆਂ-ਖੇਡਦਿਆਂ ਇੱਕ ਦਿਨ ਲਾਲ ਸਿੰਘ ਨੇ ਕਿਹਾ, "ਸਾਹਿਬਜ਼ਾਦਿਓ ! ਸੰਤਰੇ ਖੁਆਓ ।" ਸਤਿਗੁਰੂ ਜੀ ਨੇ ਕਿਹਾ, "ਚਲੋ, ਬਾਗ ਵੱਲ ਚੱਲੀਏ।" ਸਤਿਗੁਰੂ ਜੀ ਦਾ ਸਾਥੀਆਂ ਨਾਲ ਇਸ ਤਰ੍ਹਾਂ ਪਿਆਰ ਸੀ ।

ਗੁਰਬਾਣੀ ਦਾ ਫੁਰਮਾਣ ਹੈ :-

ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ ॥
ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ ॥
ਤਿਉ ਸਤਿਗੁਰੁ ਗੁਰਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ ॥

(ਅੰਗ-168)

ਗੁਰ ਸਿੱਖ ਨਾਲ ਸਤਿਗੁਰੂ ਦਾ ਪ੍ਰੇਮ ਪਿਆਰ ਅਟੱਲ ਹੁੰਦਾ ਹੈ । ਉਸ ਵਕਤ ਬਾਗ ਦਾ ਸੇਵਾਦਾਰ ਰਤਨ ਸਿੰਘ ਖੰਨਾ ਸੀ । ਉਹ ਬੜੇ ਅੜਬ ਸੁਭਾਅ ਦਾ ਮਾਲਕ ਸੀ। ਉਸਨੇ ਖੇਤ ਦੀ ਵਾੜ ਛਾਪੇ ਦੇ ਕੇ ਬਣਾਈ ਹੋਈ ਸੀ । ਜਿਸ ਤਰ੍ਹਾਂ ਬਿਜੜੇ ਦਾ ਘਰ ਹੁੰਦਾ ਹੈ। ਸਤਿਗੁਰੂ ਜੀ ਕਿਹਾ ਇੱਕ ਡਾਂਗ ਲਿਆਉ । ਡਾਂਗ ਲਿਆਂਦੀ ਗਈ ਉਸਨੂੰ ਵਾੜ ਵਿੱਚ ਘੁਮਾ-ਘੁਮਾ ਕੇ ਮਘੋਰਾ ਕਰ ਦਿੱਤਾ ਤੇ ਦੇਵਰਾਜ ਨੂੰ ਕਿਹਾ, "ਤੂੰ ਸੰਤਰੇ ਤੋੜ-ਤੋੜ ਕੇ ਬਾਹਰ ਸੁੱਟੀ ਜਾ, ਅਸੀਂ ਚੁੱਕੀ ਜਾਵਾਂਗੇ ।" ਦੇਵਰਾਜ ਵਾੜ ਦੇ ਮਘੋਰੇ ਵਿੱਚੋਂ ਇੰਝ ਲੰਘ ਗਿਆ ਜਿਵੇਂ ਨਿਉਲਾ ਵਾੜ ਵਿੱਚੋਂ ਨਿਕਲ ਜਾਂਦਾ ਹੈ । ਦੇਵ ਨੇ ਜਾਂਦਿਆਂ ਹੀ ਸੰਤਰੇ ਤੋੜਨੇ ਸ਼ੁਰੂ ਕਰ ਦਿੱਤੇ ਤੇ ਨਾਲ ਦੇ ਸਾਥੀਆਂ ਨੇ ਸੰਤਰੇ ਸਾਂਭਣੇ ਸ਼ੁਰੂ ਕਰ ਦਿੱਤੇ । ਘੜੀਆਂ ਪਲਾਂ ਵਿੱਚ ਸੰਤਰਿਆਂ ਦਾ ਖਾਸਾ ਢੇਰ ਲੱਗ ਗਿਆ। ਸਤਿਗੁਰੂ ਜੀ ਕਿਹਾ, "ਬਸ ।" ਹੁਕਮ ਪਾ ਕੇ ਦੇਵਰਾਜ ਬਾਹਰ ਆ ਗਿਆ ਤੇ ਸਤਿਗੁਰੂ ਜੀ ਨੇ ਓਸੇ ਸੋਟੀ ਨਾਲ ਵਾੜ ਦਾ ਮਘੋਰਾ ਬੰਦ ਕਰ ਦਿੱਤਾ । ਸਭ ਨੇ ਰੱਜ-ਰੱਜ ਕੇ ਸੰਤਰੇ ਛਕੇ । ਸਾਰੀਆਂ ਛਿੱਲਾਂ ਇਕੱਠੀਆਂ ਕਰਕੇ ਟੋਆ ਪੁੱਟ ਕੇ ਉਪਰ ਮਿੱਟੀ ਪਾ ਕੇ ਦੱਬ ਦਿੱਤੀਆਂ । ਸਾਰੇ ਡਕਾਰ ਮਾਰਦੇ ਹੋਏ ਡੇਰੇ ਚਲੇ ਗਏ । ਬਿਸਤਰਿਆਂ ਤੇ ਜਾ ਲੇਟੇ। ਏਸੇ ਤਰ੍ਹਾਂ ਅੰਗੂਰ ਵੀ ਖਾਦੇ । ਚੌਕੀਂ ਦੇ ਸਿਪਾਹੀ ਆਈਆਂ ਸੰਗਤਾਂ ਨੂੰ ਤੰਗ ਕਰਦੇ ਸਨ ਤੇ ਪ੍ਰਸ਼ਾਦੇ ਲੰਗਰੋਂ ਛੱਕਦੇ ਸਨ । ਇੱਕ ਦਿਨ ਇੱਕ ਪੁਲਸ ਵਾਲੇ ਨੇ ਇੱਕ ਮੁੰਡੇ ਨੂੰ ਕਹਿ ਪ੍ਰਸ਼ਾਦੇ ਮੰਗਵਾਏ। ਉਹ ਪ੍ਰਸ਼ਾਦੇ ਲੈ ਆਇਆ ਤਾਂ ਸਿਪਾਹੀ ਨੇ ਪੁੱਛਿਆ, "ਲੌਢੇ ਵੇਲੇ ਤਰਕਾਰੀ ਕਾਹਦੀ ਬਣੀ ਸੀ ?" ਤਰਕਾਰੀ ਦਾ ਸ਼ਬਦ ਸੁਣ ਕੇ ਸਤਿਗੁਰੂ ਜੀ ਨੂੰ ਬੜੀ ਘਿਰਣਾ ਆਈ ਤੇ ਉਹਨਾਂ ਦੇ ਚਿਹਰੇ ਦਾ

ਰੰਗ ਲਾਲ ਹੋ ਗਿਆ । ਉਹਨਾਂ ਦੇਵਰਾਜ ਨੂੰ ਕੁੱਝ ਸਮਝਾ ਕੇ ਟੋਰਿਆ । ਦੇਵਰਾਜ ਲੰਗਰ ਵਿੱਚੋਂ ਆ ਕੇ ਕਹਿਣ ਲੱਗਾ, "ਜਮਾਦਾਰਾਂ ! ਅੱਜ ਲੰਗਰ ਵਿੱਚ ਭੋਏ ਸੂਰ ਬਣੇ ਨੇ ।" ਭੋਏ ਸੂਰ ਦਾ ਨਾਂ ਸੁਣ ਕੇ ਸਿਪਾਹੀ ਲੋਹਾ ਲਾਖਾ ਹੋ ਗਿਆ ਤੇ ਲਾਹੌਲ ਵਿਲਾ-ਲਾਹੌਲ ਵਿਲਾ ਕਹਿੰਦਾ ਕੰਨਾਂ ਤੇ ਹੱਥ ਧਰਦਾ ਚੌਂਕੀ ਵਿੱਚ ਚਲਾ ਗਿਆ ਤੇ ਦੂਜੇ ਸਿਪਾਹੀਆਂ ਨੂੰ ਕਿਹਾ, ਅਸੀਂ ਕਾਫ਼ਰਾਂ ਦੇ ਘਰੋਂ ਏਵੇਂ ਖਾਂਦੇ ਰਹੇ ਇੱਥੇ ਸੂਰ ਪੱਕਦਾ ਹੈ। ਬਾਲ ਟੋਲੀ ਮੂੰਹ ਵਿੱਚ ਗੁਟਕਦੀ ਅੱਗੇ ਚਲੀ ਗਈ ਤੇ ਸਿਪਾਹੀ ਗੁੱਸੇ ਵਿੱਚ ਲੋਹੇ ਲਾਖੇ ਹੋ ਗਏ । ਥੋੜ੍ਹੇ ਸਮੇਂ ਉਪਰੰਤ ਸਤਿਗੁਰੂ ਜੀ ਚੌਬਾਰੇ ਤੋਂ ਉੱਤਰੇ ਤੇ ਕਿਹਾ, "ਬਹਾਦਰ ਸ਼ਾਹ ਘਬਰਾਉ ਨਾ ਸਾਡੀ ਬੋਲੀ ਵਿੱਚ ਸ਼ਲਗਮਾਂ ਨੂੰ ਭੋਏ ਸੂਰ ਕਹਿੰਦੇ ਨੇ ।" ਇਹ ਸੁਣ ਕੇ ਉਹਨਾਂ ਦੇ ਸਾਹ ਨਾਲ ਸਾਹ ਰਲਿਆ ਤੇ ਅੱਗੇ ਤੋਂ ਉਹਨਾਂ ਕਦੇ ਤਰਕਾਰੀ ਸ਼ਬਦ ਨਹੀਂ ਵਰਤਿਆ । ਇੱਕ ਸਮੇਂ ਕਿਸੇ ਸ਼ਰਧਾਲੂ ਨੇ ਸੰਤ ਗਿਆਨ ਸਿੰਘ ਅੱਗੇ ਉਬਲੇ ਛੋਲੇ ਲਿਆ ਕੇ ਰੱਖੇ । ਸੰਤਾਂ ਉਹ ਛੋਲੇ ਮੁੰਡਿਆ ਦੇ ਵਿੱਚ ਵੰਡ ਦਿੱਤੇ । ਦੇਵਰਾਜ ਬਾਹਰੋਂ ਜੰਗਲ ਹੋ ਕੇ ਆਇਆ ਸੀ । ਪ੍ਰਸ਼ਾਦ ਵਰਤਦਾ ਵੇਖ ਉਸ ਵੀ ਝੱਟ-ਪੱਟ ਹੱਥ ਅੱਗੇ ਕਰ ਦਿੱਤੇ । ਸਤਿਗੁਰਾਂ ਤੇਜ਼ੀ ਨਾਲ ਬਚਨ ਕੀਤਾ, "ਸੰਤ ਜੀ, ਸੰਤ ਜੀ ! ਦੇਵਰਾਜ ਕਿੱਡਾ ਦਲਿੱਦਰੀ ਹੈ ਪੰਜ ਇਸ਼ਨਾਨ ਕੀਤੇ ਬਿਨਾਂ ਹੀ ਬਕਲੀਆਂ ਖਾ ਲਈਆਂ ਹਨ।" ਬਕਲੀਆਂ ਤਾਂ ਮੁੱਕ ਗਈਆਂ ਪਰ ਦੇਵਰਾਜ ਦੇ ਦੁਆਲੇ ਦਲਿੱਦਰ ਆ ਹੋਇਆ । ਸਿਰ ਵਿੱਚ ਜੂੰਆਂ ਜਾਂ ਚੰਮ-ਜੂਆਂ ਹੀ ਹੱਥ ਆਉਣ । ਹਰਦੇਵ ਦੀ ਮਾਤਾ ਨੇ ਜੂੰ ਬੂਟੀ ਤੇਲ ਵਿੱਚ ਪਾ ਕੇ ਮਾਲਿਸ਼ ਕੀਤੀ । ਪਰ ਜੂੰਆਂ ਵੱਧਦੀਆਂ ਗਈਆਂ । ਛੇ ਮਹੀਨੇ ਲੰਘ ਗਏ । ਇੱਕ ਦਿਨ ਸਤਿਗੁਰੂ ਜੀ ਸਾਥੀਆਂ ਨਾਲ ਰਾਮ ਸਰੋਵਰ ਦੀ ਕਾਰ ਸੇਵਾ ਕਰ ਰਹੇ ਸਨ । ਦੇਵਰਾਜ ਕੰਢੇ ਤੇ ਖੜ੍ਹਾ ਖੁਰਕੀ ਜਾ ਰਿਹਾ ਸੀ । ਸਤਿਗੁਰੂ ਜੀ ਮਾਘਾ ਸਿੰਘ ਨੂੰ ਕਿਹਾ, "ਦੇਵ ਨੂੰ ਚੱਕ ਲਿਆਓ ।" ਮਾਘਾ ਸਿੰਘ ਤੇ ਲਾਲਾ ਸਿੰਘ ਬਾਹਰ ਗਏ ਤੇ ਦੇਵ ਨੂੰ ਲੱਤਾਂ ਬਾਹਾਂ ਤੋਂ ਫੜ ਕੇ ਸਰੋਵਰ ਵਿੱਚ ਲੈ ਗਏ । ਵਿਚਾਰਾ ਗਰੀਬ ਬਥੇਰੀਆਂ ਲੱਤਾਂ ਬਾਹਾਂ ਮਾਰੇ ਪਰ ਪੇਸ਼ ਨਾ ਜਾਏ । ਸਤਿਗੁਰੂ ਜੀ ਆਪ ਬਾਹੋਂ

ਫੜ ਹੱਸਦਿਆਂ-ਹੱਸਦਿਆਂ ਚਾਰ ਚੁੱਭੇ ਲਗਵਾਏ । ਸਰੋਵਰ ਵਿੱਚ ਚੁੱਭੇ ਲਾਉਣ ਨਾਲ ਦੇਵਰਾਜ ਦੀ ਦੇਹ ਕੰਚਨ ਵਰਗੀ ਹੋ ਗਈ । ਗੁਰੂ ਸਾਹਿਬ ਗੁਰਬਾਣੀ ਵਿੱਚ ਉਚਾਰਣ ਕਰਦੇ ਹਨ :-

**ਰੋਗਨ ਤੇ ਅਰ ਸੋਗਨ ਤੇ ਜਲ ਜੋਗਨ ਤੇ ਬਹੁ ਭਾਂਤਿ ਬਚਾਵੈ**

(ਅਕਾਲ ਉਸਤਤਿ)

ਸਤਿਗੁਰੂ ਆਪਣੇ ਸਿੱਖ ਨੂੰ ਰੋਗ ਸੋਗ ਰਹਿਤ ਜੀਵਨ ਪ੍ਰਦਾਨ ਕਰਦਾ ਹੈ । ਦੇਵਰਾਜ ਦਾ ਜਨਮਾ ਜਨਮਾਂਤਰਾ ਦਾ ਦਲਿੱਦਰ ਦੂਰ ਹੋ ਗਿਆ । ਜੂੰਆਂ ਤੇ ਚੰਮ-ਜੂੰਆਂ ਨੱਸ ਗਈਆਂ । ਸਰੀਰ ਨਵਾਂ ਨਰੋਆ ਹੋ ਗਿਆ । ਦੇਵਰਾਜ ਨੂੰ ਗਿਆਨ ਹੋ ਗਿਆ ਕਿ ਇਸ ਪ੍ਰਤਾਪੀ ਦੇ ਹੱਥ ਰੋਗ ਸੋਗ, ਸੁੱਖ-ਦੁੱਖ ਹੈ ।

## ਇੱਕ ਸਾਨ੍ਹ ਦੀ ਵਾਰਤਾ

ਲੁਧਿਆਣੇ ਇੱਕ ਸਾਨ੍ਹ ਸੀ । ਉਹ ਜਣੇ ਖਣੇ ਨੂੰ ਮਾਰਦਾ ਸੀ । ਰਾਹੀਆਂ ਦੇ ਰਾਹ ਬੰਦ ਕਰ ਦਿੱਤੇ । ਇੱਕ ਸ਼ਾਹੂਕਾਰ ਦੀ ਬੱਘੀ ਦੇ ਪਹੀਆਂ ਵਿੱਚ ਸਿੰਗ ਅੜਾ ਕੇ ਪਹੀਏ ਤੋੜ ਦਿੱਤੇ । ਸ਼ਾਹੂਕਾਰ ਨੇ ਦੋ-ਚਾਰ ਪਹਿਲਵਾਨਾਂ ਨੂੰ ਪੈਸੇ ਦੇ ਕੇ ਕਿਹਾ, ਇਸਨੂੰ ਭੈਣੀ ਸਾਹਿਬ ਛੱਡ ਆਓ । ਉਹ ਪਹਿਲਵਾਨ ਆਏ ਤੇ ਝੋਟੇ ਨੂੰ ਸ੍ਰੀ ਭੈਣੀ ਸਾਹਿਬ ਛੱਡ ਗਏ । ਪਿੰਡ ਵਿੱਚ ਰੌਲਾ ਪੈ ਗਿਆ । ਸੇਵਾਦਾਰਾਂ ਗੁਰੂ ਹਰੀ ਸਿੰਘ ਜੀ ਪਾਸ ਅਰਜ਼ ਕੀਤੀ । ਸਤਿਗੁਰੂ ਜੀ ਨੇਤਰ ਉਤਾਂਹ ਕੀਤੇ ਤੇ ਬਚਨ ਕੀਤਾ, "ਪ੍ਰਤਾਪ ਸਿੰਘ ਨੂੰ ਲੈ ਜਾਵੋ ।" ਸਤਿਗੁਰੂ ਜੀ ਨੂੰ ਬੁਲਾਇਆ ਗਿਆ । ਸਤਿਗੁਰੂ ਜੀ ਆ ਨਮਸਕਾਰ ਕੀਤੀ । ਬਚਨ ਹੋਇਆ, ਕਾਕਾ ਜਾਓ, ਸਾਨ੍ਹ ਨੂੰ ਜਾ ਕੇ ਕਾਬੂ ਕਰੋ । ਸਾਹਿਬ ਗੁਰਬਾਣੀ ਵਿੱਚ ਲਿਖਦੇ ਹਨ :-

**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ**
**ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ**

**(ਅੰਗ 1)**

ਗੁਰੂ ਹਰੀ ਸਿੰਘ ਜੀ ਦੇ ਹੁਕਮ ਨੂੰ ਮੰਨ ਕੇ ਸਾਹਿਬਜ਼ਾਦੇ ਪ੍ਰਤਾਪ

ਸਿੰਘ ਜੀ ਨੇ ਸਾਨ੍ਹ ਵੱਲ ਜਾਣ ਵਾਸਤੇ ਚਾਲੇ ਪਾਏ । ਮੁੰਡਿਆਂ ਦੀ ਮੁੰਡੀਰ ਤੇ ਹੋਰ ਮੁਲਖ ਪਿੱਛੇ ਲੱਗ ਤੁਰਿਆ । ਪੁਲਸੀਏ ਵੀ ਹੈਰਾਨ ਪਰੇਸ਼ਾਨ ਸਨ ਪਰ ਸਤਿਗੁਰੂ ਜੀ ਠਰੰਮ੍ਹੇ ਨਾਲ ਸਾਨ੍ਹ ਵੱਲ ਵੱਧਦੇ ਗਏ । ਸਾਨ੍ਹ ਨੇ ਗਰਦਨ ਨੀਵੀਂ ਕਰ ਦਿੱਤੀ । ਲੋਕਾਂ ਸਮਝਿਆ ਸਾਨ੍ਹ ਮਾਰਨ ਲੱਗਾ ਹੈ ਪਰ ਉਸਨੇ ਸਿਰ ਨਹੀਂ ਚੁੱਕਿਆ । ਸਤਿਗੁਰੂ ਜੀ ਨੇ ਬਿਨ੍ਹਾਂ ਡਰੇ ਉਸ ਦੇ ਮੂੰਹ ਉੱਤੇ ਆਪਣੇ ਕਰ ਕਮਲਾਂ ਨਾਲ ਖੁਰਕਣਾ ਸ਼ੁਰੂ ਕਰ ਦਿੱਤਾ । ਫੇਰ ਸਾਰੀ ਕੰਢ 'ਤੇ ਪਿਆਰ ਦਿੱਤਾ । ਸਾਨ੍ਹ ਕੀਲਿਆ ਗਿਆ । ਫੇਰ ਕਦੇ ਉਸਨੇ ਖੌਰੂ ਨਹੀਂ ਪਾਇਆ। ਡੇਰੇ ਦੀ ਸੇਵਾ ਵਿੱਚ ਉਮਰ ਗੁਜ਼ਾਰੀ । ਸਤਿਗੁਰੂ ਜੀ ਨੂੰ ਘੋੜੀ ਦੀ ਸਵਾਰੀ ਦਾ ਸ਼ੌਕ ਸੀ । ਰਾਈਆਂ ਦੇ ਹਜ਼ਾਰਾ ਸਿੰਘ ਨੇ ਦੌੜਦੀ ਘੋੜੀ ਉੱਤੋਂ ਉਤਰਨਾ ਤੇ ਚੜ੍ਹਨਾ ਇਹ ਢੰਗ ਦੱਸਿਆ । ਇੱਕ ਸਮੇਂ ਇੱਕ ਊਠ ਬੇਮੁਹਾਰਾ ਹੋ ਨੱਸ ਗਿਆ । ਸੇਵਾਦਾਰਾਂ ਦੇ ਕਾਬੂ ਨਾ ਆਵੇ । ਸਤਿਗੁਰੂ ਜੀ ਉਸਦੇ ਮਗਰ ਘੋੜੀ ਲਾ ਦਿੱਤੀ । ਸ਼ਾਇਰ ਲਿਖਦਾ ਹੈ :-

**ਅਜੀਬ ਸਾ ਕੌਤਕ ਕੀਯਾ, ਅਜੀਬ ਸੀ ਬਾਤ ਕੀ ।**
**ਅਜੀਬ ਸਾ ਨੂਰਾਨੀ ਮੁੱਖੜਾ, ਅਜੀਬ ਸੀ ਕਰਾਮਾਤ ਕੀ ॥**

ਸ਼੍ਰੀ ਸਤਿਗੁਰੂ ਜੀ ਊਠ ਦੇ ਲਾਗੇ ਜਾ ਕੇ ਊਠ ਦੀ ਬੰਨ ਤੇ ਹੱਥ ਪਾ ਘੋੜੀ ਛੱਡ ਊਠ ਦੀ ਪਿੱਠ ਤੇ ਬਹਿ ਗਏ ਤੇ ਕਾਬੂ ਕਰ ਲਿਆ । ਸੇਵਾਦਾਰਾਂ ਨਮਸਕਾਰਾਂ ਕੀਤੀਆਂ, ਨਾਲੇ ਸ਼ੁਕਰ ਕੀਤਾ । ਇੱਕ ਸਮੇਂ ਨਿਰਮਲੇ ਸਾਧਾ ਦਾ ਅਖਾੜਾ ਆਇਆ । ਘੋੜੇ, ਊਠ, ਗੱਡੀਆਂ ਨਰਸੰਗੇ ਵਜਾਉਂਦੇ ਜੈ ਮਾਤਾ ਜੀਉਣ ਕੌਰ ਜੀ, ਜੈ ਗੁਰੂ ਹਰੀ ਸਿੰਘ ਜੀ ਕਰਦੇ ਆ ਗਏ । ਮਾਤਾ ਜੀ ਪਸ਼ੂਆਂ ਲਈ ਪੱਠੇ ਦਾਣੇ ਦਾ ਪ੍ਰਬੰਧ ਕਰਵਾ ਦਿੱਤਾ ਤੇ ਸਾਧਾਂ ਨੂੰ ਮਨ ਭਾਉਂਦੇ ਭੋਜਨ ਛਕਾਏ । ਉਹਨਾਂ ਵਿੱਚ ਇੱਕ ਸਾਧੂ ਗਤਕੇਬਾਜ਼ ਸੀ। ਉਸ ਅਖਾੜਾ ਬੰਨ੍ਹਿਆ ਤੇ ਆਖਿਆ, ਮੈਂ ਸਾਹਿਬਜ਼ਾਦਿਆਂ ਦਾ ਹੱਥ ਵੇਖਣਾ ਚਾਹੁੰਦਾ ਹਾਂ । ਸਤਿਗੁਰੂ ਜੀ ਗੁਰੂ ਹਰੀ ਸਿੰਘ ਜੀ ਨੂੰ ਨਮਸਕਾਰ ਕਰਕੇ ਅਖਾੜੇ ਵਿੱਚ ਆ ਗਏ ਤੇ ਸੋਟੀਆਂ ਹੱਥਾਂ ਵਿੱਚ ਲਈਆਂ । ਸਾਧੂ ਲੱਗਾ ਪੈਂਤੜਾ ਬੰਨ੍ਹਣ । ਸਤਿਗੁਰੂ ਜੀ ਧੀਰਜ ਦੇ ਨਾਲ ਉਸਦੇ ਵਾਰ ਰੋਕੇ ਅਤੇ ਮੌਕਾ ਤਾੜ ਕੇ ਸੱਜੀ ਅਰਕ ਤੇ ਚੋਟ ਲਾਈ । ਚੋਟ ਵੱਜਦਿਆ ਸਾਧੂ ਦੇ ਹੱਥੋਂ ਸੋਟੀ ਔਹ ਜਾ ਪਈ ਤੇ ਮੂਧੜੇ ਮੂੰਹ

ਜਾ ਡਿੱਗਿਆ । ਸਾਧੂ ਦਾ ਦਿਲ ਟੁੱਟ ਗਿਆ ਤੇ ਬਾਂਹ ਨੂੰ ਘੁੱਟਦਾ ਨੱਪਦਾ ਨਮਸਕਾਰ ਕਰਕੇ ਪਿੱਛੇ ਹੱਟ ਗਿਆ । ਮਹੰਤ ਨੇ ਚੰਗੀ ਝਾੜ ਪਾਈ ।

## ਨੀਲੋਂ ਨਹਿਰ ਕਿਨਾਰੇ

ਕਵੀ ਹਾਸ਼ਮ ਸ਼ਾਹ ਲਿਖਦਾ ਹੈ :-

**ਦਿਲਬਰ ਦੇਖ ਰਹਿਆ ਵਿੱਚ ਸ਼ੀਸ਼ੇ, ਉਹਨੂੰ ਸੂਰਤ ਨਜ਼ਰ ਨਾ ਆਵੇ**
**ਪਾਣੀ ਦੇ ਵਿੱਚ ਸਹੀ ਨਾ ਹੋਵੇ, ਜਦ ਆਈਨਾ ਅਕਸ ਮਿਲਾਵੇ,**
**ਦੀਪਕ ਕੋਲ ਚਿਖਾ ਦੇ ਧਰਿਆ, ਉਹਨੂੰ ਚਮਕ ਦਮਕ ਮਿਲ ਜਾਵੇ**
**ਹਾਸ਼ਮ ਆਪ ਹੋਵੇ ਲੱਖ ਸ਼ੀਸ਼ਾ, ਉਹਨੂੰ ਸ਼ੀਸ਼ਾ ਕੌਣ ਦਿਖਾਵੇ ।।**

ਸ੍ਰੀ ਸਤਿਗੁਰੂ ਜੀ ਕਈ ਵਾਰ ਸਾਥੀਆਂ ਦੇ ਨਾਲ ਨਹਿਰ 'ਤੇ ਵੀ ਜਾਂਦੇ ਸਨ ਤੇ ਨਹਿਰ ਵਿੱਚ ਖ਼ੂਬ ਤਾਰੀਆਂ ਲਾਉਂਦੇ ਸਨ । ਜਦ ਕਦੀ ਮਨ ਬਣੇ ਤਾਂ ਨਹਿਰ ਨੂੰ ਪਾਰ ਕਰਦੇ । ਨਹਿਰ ਨੂੰ ਨਿਰਾ ਪਾਰ ਹੀ ਨਹੀਂ ਕਰਦੇ ਸਨ ਸਗੋਂ ਸਿੱਧੇ ਤੀਰ ਵਾਂਗੂ ਜਾਂਦੇ । ਸਤਿਗੁਰੂ ਜੀ ਤਾਂ ਕੰਢੇ ਦੇ ਹੇਠਲੇ ਪਾਸੇ ਜਾਣ ਤੇ ਉਪਰਲੇ ਪਾਸੇ ਜਾ ਲੱਗਦੇ । ਇੱਕ ਦਿਨ ਬੇੜੀ ਵਿੱਚ ਬੈਠ ਕੇ ਸੈਰ ਹੋ ਰਹੀ ਸੀ । ਸ੍ਰਿਸ਼ਟੀ ਦੇ ਮਾਲਕ ਬੇੜੀ ਵਿੱਚ ਬੈਠੇ ਸਨ । ਗੁਰਬਾਣੀ ਵਿੱਚ ਪਾਠ ਆਉਂਦਾ ਹੈ :-

**ਤੂੰ ਨਿਰਗੁਣੁ ਸਰਗੁਣੁ ਸੁਖਦਾਤਾ, ਤੂੰ ਨਿਰਬਾਣੁ ਰਸੀਆ ਰੰਗਿ ਰਾਤਾ**
**ਅਪਣੇ ਕਰਤਬ ਆਪੇ ਜਾਣਹਿ ਆਪੇ ਤੁਧੁ ਸਮਾਲੀਐ ਜੀਉ ।**

**(ਅੰਗ 102)**

ਆਪਣੇ ਚੋਜਾਂ ਨੂੰ ਸਤਿਗੁਰੂ ਆਪੇ ਹੀ ਜਾਣਦਾ ਹੈ । ਬੇੜੀ ਵਿੱਚ ਬੈਠੇ-ਬੈਠੇ ਬੇੜੀ ਵਿੱਚ ਛੇਕ ਪੈ ਗਿਆ ਤੇ ਬੇੜੀ ਡੁੱਬਣੀ ਸ਼ੁਰੂ ਹੋ ਗਈ । ਹੌਲੀ-ਹੌਲੀ ਸਭ ਛਾਲਾਂ ਮਾਰ ਕੇ ਬੇੜੀ ਵਿੱਚੋਂ ਹੇਠਾਂ ਉਤਰ ਗਏ ਪਰ ਗੁਰੂ ਜੀ ਨੇ ਬੇੜੀ ਨਾ ਛੱਡੀ । ਕਿੰਨਾ ਚਿਰ ਬੇੜੀ ਨਜ਼ਰ ਨਾ ਆਈ ਨਾ ਸਤਿਗੁਰੂ ਜੀ ਹੀ ਨਜ਼ਰ

ਆਏ । ਸਭ ਸੇਵਾਦਾਰ ਪਰੇਸ਼ਾਨ ਸਨ ਪਰ ਉਦੋਂ ਹੀ ਪਤਾ ਲੱਗਾ ਜਦ ਬੇੜੀ ਨੂੰ ਕੰਢੇ ਲਾਇਆ ਬਾਹਰ ਦਰਸ਼ਨ ਕਰਕੇ ਸਾਥੀ ਘੁੱਟਣ ਨੱਪਣ ਲੱਗ ਪਏ । ਸਤਿਗੁਰੂ ਜੀ ਮੁਸਕਰਾਂਦਿਆ ਆਖਿਆ, ਸਾਡੇ ਵੱਡੇ ਵਡੇਰੇ ਡੁੱਬਦੇ ਬੇੜਿਆਂ ਨੂੰ ਕੱਢਦੇ ਰਹੇ ਨੇ, ਮੈ ਜਾਣਿਆ ਕਿ ਸਾਡੀ ਬੇੜੀ ਡੁੱਬ ਨਾ ਜਾਵੇ ਇਸ ਨੂੰ ਬੰਨੇ ਲਾ ਕੇ ਛੱਡਾਂਗੇ । ਵਡੇਰਿਆਂ ਦੇ ਨਾਮ ਨੂੰ ਲਾਜ ਨਹੀਂ ਲੱਗਣ ਦੇਵਾਂਗੇ । ਸਤਿਗੁਰੂ ਜੀ ਜਲ ਥਲ ਵਿੱਚ ਰਮੇ ਹੋਏ ਸਨ । ਗੁਰਬਾਣੀ ਵਿੱਚ ਗੁਰੂ ਜੀ ਬਿਆਨ ਕਰਦੇ ਹਨ :-

ਜਲਿ ਥਲਿ ਮਹੀਅਲਿ ਸੁਆਮੀ ਸੋਈ
ਅਵਰੁ ਨ ਕਹੀਐ ਦੂਜਾ ਕੋਈ
ਗੁਰ ਗਿਆਨ ਅੰਜਨਿ ਕਾਟਿਓ ਭ੍ਰਮੁ ਸਗਲਾ
ਅਵਰੁ ਨ ਦੀਸੈ ਏਕ ਬਿਨਾ ।

(ਅੰਗ 1079)

ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਜੀਵਨ ਕਾਲ ਵਿੱਚ ਸਾਧ ਸੰਗਤ ਤੇ ਬਹੁਤ ਪਰਉਪਕਾਰ ਬਖਸ਼ਸ਼ਾ ਕੀਤੀਆਂ । ਜਿੰਨਾਂ ਦਾ ਵੇਰਵਾ ਸਾਖੀਆਂ ਦੇ ਰੂਪ ਵਿੱਚ ਪਾਠਕਾਂ ਦੇ ਸਾਹਮਣੇ ਰੱਖਣ ਦਾ ਯਤਨ ਕਰ ਰਹੇ ਹਾਂ । ਕਵੀ ਹਾਸ਼ਮ ਬਹੁਤ ਹੀ ਸੁੰਦਰ ਢੰਗ ਨਾਲ ਪ੍ਰਮੇਸ਼ਰ ਦਾ ਹਵਾਲਾ ਦੇ ਕੇ ਲਿਖਦਾ ਹੈ :-

ਐਸੇ ਯਾਰ ਮਿਲਣ ਸਬੱਬੀਂ ਜਿਹੜੇ ਕਦੇ ਨਾ ਮੋੜਨ ਅੱਖੀਂ
ਦੇਸ਼ ਵਿਦੇਸ਼ ਨਾ ਲੱਭਦੇ ਢੂੰਡੇ ਅਤੇ ਮੁੱਲ ਨਾ ਆਵਣ ਲੱਖੀਂ
ਰੁਲਦੇ ਫਿਰਨ ਜਾਨੂੰਨ ਲੁਕਾਈ, ਉਹ ਅੱਗ ਛਪਾਏ ਕੱਖੀਂ
ਪਰ ਉਹ ਭੇਦ ਪਛਾਣਨ ਵਾਲਾ, ਤੂੰ ਹਾਸ਼ਮ ਦਿਲ ਵਿੱਚ ਰੱਖੀਂ

# ਸੰਤ ਕਰਤਾਰ ਸਿੰਘ ਜੀ ਪਾਠੀ

ਸੰਤ ਕਰਤਾਰ ਸਿੰਘ ਜੀ ਜ਼ਿਲ੍ਹਾ ਅੰਮ੍ਰਿਤਸਰ ਨਗਰ ਚੁਗਾਵੇਂ (ਮਹਿਸਮਪੁਰਾ) ਦੇ ਰਹਿਣ ਵਾਲੇ ਸਨ। ਜਿੰਨ੍ਹਾਂ ਨੂੰ ਨਾਮਧਾਰੀ ਪੰਥ ਵਿੱਚ ਕਾਫ਼ੀ ਸਰੀਰ ਜਾਣਦੇ ਹਨ । ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ਛੋਟੀ ਉਮਰ ਵਿੱਚ ਆਪ ਪਾਠੀ ਬਣ ਗਏ । ਸੰਤ ਛੋਟੀ ਅਵਸਥਾ ਵਿੱਚ ਹੀ ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨ ਲੱਗ ਪਏ ਸਨ। ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸੋਂ ਕਈ ਵਾਰ ਸੁੱਧ ਪਾਠ ਕਰਨ 'ਤੇ ਇਨਾਮ ਹਾਸਿਲ ਕੀਤੇ ਸਨ । ਜਿਸ ਵਕਤ ਸੰਤ ਕੁਝ ਸਿਆਣੇ ਹੋ ਗਏ ਤਾਂ ਸੰਤਾਂ ਦੇ ਵੱਡੇ ਭਰਾ ਸੰਤ ਸੰਤਾ ਸਿੰਘ ਜੀ ਆਪਣੇ ਕੋਲ ਲਖਨਊ ਲੈ ਗਏ । ਲਖਨਊ ਸਾਡੇ ਨਾਲ ਸੰਤਾਂ ਨੇ ਲਕੜੀ ਦਾ ਕੰਮ ਕਰਨਾ ਸ਼ੁਰੂ ਕੀਤਾ ਪਰ ਕੰਮ ਕਰਨ ਨੂੰ ਦਿਲ ਨਹੀਂ ਸੀ ਕਰਦਾ । ਸੰਤਾਂ ਆਖਣਾ ਭਜਨ ਬੰਦਗੀ ਚੰਗੀ ਹੈ। ਗੁਰਬਾਣੀ ਵਿੱਚ ਫੁਰਮਾਣ ਹੈ :-

**ਨਾਮੁ ਜਪਤ ਸੋਊ ਜਨੁ ਉਧਰੈ ਜਿਸਹਿ ਉਧਾਰਹੁ ਆਪ**
**ਬਿਨਸਿ ਜਾਇ ਮੋਹ ਭੈ ਭਰਮਾ ਨਾਨਕ ਸੰਤ ਪ੍ਰਤਾਪ**

**(ਕਾਨੜਾ ਮ: 5, ਅੰਗ 1306)**

ਸੰਤਾਂ ਨੇ ਆਖਣਾ - ਮੇਰਾ ਦਿਲ ਕਰਦਾ ਹੈ ਕਿਤੇ ਇਕਾਂਤ ਜਗ੍ਹਾ ਤੇ ਜਾ ਕੇ ਭਜਨ ਬੰਦਗੀ ਕਰੀਏ ਜਾਂ ਬਾਣੀ ਪੜ੍ਹੀਏ । ਏਸੇ ਤਰ੍ਹਾਂ ਸੰਤਾਂ ਦਾ ਕੁਝ ਸਮਾਂ ਲਖਨਊ ਬੀਤ ਗਿਆ । ਇਸ ਤੋਂ ਬਾਅਦ ਸੰਤ ਕਰਤਾਰ ਸਿੰਘ ਜੀ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਮੰਡੀ ਚਲੇ ਗਏ । ਮੰਡੀ ਇਕਾਂਤ ਜਗ੍ਹਾ 'ਤੇ ਹੋਣ ਕਰਕੇ ਸੰਤਾਂ ਨੇ ਭਜਨ ਕਰਨਾ ਸ਼ੁਰੂ ਕਰ ਦਿੱਤਾ ਤੇ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਈ ਵਾਰ ਖੁਸ਼ ਹੋ ਕੇ ਬਚਨ ਕਰਨਾ ਕਿ ਇਹ ਸਾਡਾ ਕਰਤਾਰ ਹੈ । ਸਤਿਗੁਰੂ ਜੀ ਦੀ ਕਿਰਪਾ ਨਾਲ ਭਜਨ ਬੰਦਗੀ ਸੰਤ ਚੰਗੀ ਤਰ੍ਹਾ ਕਰਨ ਲੱਗ ਪਏ । ਨਾਲੇ ਬੱਚਿਆਂ ਨੂੰ ਗੁਰਮੁਖੀ ਅੱਖਰ

ਪੜ੍ਹਾਉਣ ਲੱਗ ਪਏ । ਮੇਰੇ ਨਾਲ ਸੰਤਾਂ ਦਾ ਬਹੁਤ ਪ੍ਰੇਮ ਸੀ । ਜਦੋਂ ਸੰਤਾਂ ਨੇ ਕੋਈ ਬਚਨ ਬਿਲਾਸ ਕਰਨਾ ਹੁੰਦਾ ਤਾਂ ਮੇਰੇ ਕੋਲ ਆ ਜਾਣਾ । ਵਕਤ ਆਇਆ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੰਡੀ ਦਰਸ਼ਨ ਦੇਣ ਦੀ ਕਿਰਪਾ ਕੀਤੀ। ਗੁਰਬਾਣੀ ਵਿੱਚ ਗੁਰੂ ਜੀ ਫੁਰਮਾਣ ਕਰਦੇ ਹਨ :-

**ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ ।।**
**ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ ।।**

(ਗਉੜੀ ਮ: 4 ਅੰਗ 168)

ਸ੍ਰੀ ਸਤਿਗੁਰੂ ਜੀ ਦੇ ਨਾਲ ਸੰਤ ਰਲਾ ਸਿੰਘ ਜੀ ਵੀ ਸਨ । ਮੇਰੀ ਉਸ ਵਕਤ ਸੰਤ ਰਲਾ ਸਿੰਘ ਜੀ ਨਾਲ ਕੋਈ ਵਾਕਫ਼ੀ ਨਹੀਂ ਸੀ । ਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰਸਨਾ ਤੋਂ ਸੰਤ ਰਲਾ ਸਿੰਘ ਜੀ ਦੀ ਬਹੁਤ ਉਪਮਾ ਸੁਣੀ ਹੋਈ ਸੀ । ਮੈਂ ਸੰਤਾਂ ਦੇ ਦਰਸ਼ਨ ਕਰਕੇ ਸੋਚਿਆ, ਇਹ ਸੰਤ ਤਾਂ ਬਹੁਤ ਮਾੜੇ ਜਹੇ ਹਨ। ਮੈਂ ਭਾਈ ਵਜੀਰ ਸਿੰਘ ਜੀ ਨਾਲ ਬਚਨ ਕੀਤਾ । ਭਾਈ ਜੀ ਨੇ ਆਖਿਆ, "ਇਹ ਸੰਤ ਅੰਦਰੋਂ ਬਹੁਤ ਤਕੜੇ ਹਨ।" ਸਤਿਗੁਰੂ ਜੀ ਵੀ ਸੰਤਾਂ ਦਾ ਬਚਨ ਕਦੇ ਨਹੀਂ ਸਨ ਮੋੜਦੇ । ਮੰਡੀ ਹਰ ਰੋਜ਼ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿੱਚ ਅਸੀਂ ਵਾਰਾ ਲਾਉਣਾ ਤੇ ਸ਼ਾਮ ਨੂੰ ਨਿਤਨੇਮ ਤੇ ਕੀਰਤਨ ਕਰਨਾ । ਸਤਿਗੁਰੂ ਜੀ ਮੰਡੀ ਸਾਧ ਸੰਗਤ ਨੂੰ ਦਰਸ਼ਨ ਦੇ ਕੇ ਸ੍ਰੀ ਭੈਣੀ ਸਾਹਿਬ ਪਹੁੰਚ ਗਏ । ਸੰਤ ਰਲਾ ਸਿੰਘ ਜੀ ਨੂੰ ਸ੍ਰੀ ਸਤਿਗੁਰੂ ਜੀ, ਮੰਡੀ ਛੱਡ ਗਏ । ਸੰਤ ਰਲਾ ਸਿੰਘ ਜੀ ਨਾਲ ਸੰਤਾਂ ਨੇ ਕਾਫ਼ੀ ਸਮਾਂ ਗੁਜਾਰਨਾ ਸ਼ੁਰੂ ਕਰ ਦਿੱਤਾ । ਜਿਸ ਸਿੱਖ ਦੇ ਘਰ ਲੰਗਰ ਹੋਣਾ ਸੰਤ ਕਰਤਾਰ ਸਿੰਘ ਜੀ ਨੂੰ ਸੰਤਾਂ ਨੇ ਨਾਲ ਲੈ ਜਾਣਾ । ਸੰਤ ਰਲਾ ਸਿੰਘ ਜੀ ਨੇ ਸੰਤ ਕਰਤਾਰ ਸਿੰਘ ਜੀ ਤੇ ਇਤਨੀ ਕਿਰਪਾ ਕੀਤੀ ਕਿ ਸੰਤਾਂ ਦੀ ਰਾਤ ਸੁੱਤਿਆਂ ਪਇਆਂ ਵੀ ਰਸਨਾ ਭਜਨ ਕਰਿਆ ਕਰੇ। ਇਸ ਤੋਂ ਬਾਅਦ ਸੰਤ ਰਲਾ ਸਿੰਘ ਜੀ ਮੰਡੀ ਤੋਂ ਪੰਜਾਬ ਆ ਗਏ । ਸੰਤ ਕਰਤਾਰ ਸਿੰਘ ਜੀ ਡੇਰੇ ਤੇ ਕੱਲੇ ਹੀ ਰਹਿ ਗਏ । ਸੰਤਾਂ ਦਾ ਉਸ ਵਕਤ ਦਾ ਇਸ ਤਰ੍ਹਾਂ ਦਾ ਪ੍ਰੋਗਰਾਮ ਸੀ, ਡੇਰੇ ਵਿੱਚ ਭਜਨ ਬੰਦਗੀ ਕਰਨੀ ਜੇ ਕਿਸੇ ਨੇ ਪਾਠ ਵਾਸਤੇ ਅਰਜ਼ ਬੇਨਤੀ ਕਰਨੀ ਤਾਂ ਘਰ ਆ ਕੇ ਪਾਠ ਕਰ ਜਾਣਾ । ਸਵੇਰੇ ਤੜਕੇ ਇਸ਼ਨਾਨ ਕਰਕੇ ਬਿਆਸਾ ਦਰਿਆ ਦੇ ਕਿਨਾਰੇ ਇੱਕ ਪੱਥਰ ਜਿਸ ਉਪਰ ਬੈਠ ਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਭਜਨ ਕਰਿਆ ਕਰਦੇ ਸਨ, ਉਸ ਉਪਰ ਬੈਠ ਕੇ ਭਜਨ ਕਰਨਾ । ਭਜਨ

ਕਰਦਿਆਂ ਸੰਤਾਂ ਕਰਤਾਰ ਸਿੰਘ ਹੁਰਾਂ ਦੇ ਅੰਦਰ ਬਹੁਤ ਨਿਮਰਤਾ ਆ ਗਈ। ਕਦੀ ਕਿਸੇ ਨੂੰ ਕੌੜਾ ਬਚਨ ਨਾ ਬੋਲਣਾ, ਰਸਨਾ ਹਰ ਵਕਤ ਭਜਨ ਕਰਦੀ ਰਹਿੰਦੀ ਸੀ। ਇਹ ਕਿਰਪਾ ਸੰਤ ਰਲਾ ਸਿੰਘ ਹੁਰਾਂ ਨੇ ਕੀਤੀ। ਸੰਤਾਂ ਜਦੋਂ ਪਾਠ ਕਰਨਾ, ਪਾਠ ਸੁਨਣ ਵਾਲਿਆਂ ਨੂੰ ਬਹੁਤ ਰਸ ਆਉਣਾ। ਸੰਤ ਇੱਕ ਦਿਨ ਗੁਰਚਰਨ ਸਿੰਘ ਜੀ ਦੇ ਘਰ ਪਾਠ ਕਰਦੇ ਸਨ। ਉੱਥੇ ਇੱਕ ਬੀਬੀ ਉਸ ਵਕਤ ਪਾਠ ਸੁਣ ਰਹੀ ਸੀ। ਸੰਤ ਜਦੋਂ ਪਾਠ ਕਰਕੇ ਹਟੇ ਤਾਂ ਬੀਬੀ ਨੇ ਸੰਤਾਂ ਨੂੰ ਆਖਿਆ, "ਸੰਤ ਜੀ ਅੱਜ ਤੁਸਾਂ ਪੂਰਨ ਬਿਰਤੀ ਦੇ ਨਾਲ ਪਾਠ ਕੀਤਾ ਹੈ। ਜਿਤਨਾ ਪਾਠ ਦਾ ਰਸ ਅੱਜ ਆਇਆ ਹੈ, ਪਹਿਲਾਂ ਕਦੇ ਨਹੀਂ ਸੀ ਆਇਆ।" ਬੀਬੀ ਦਾ ਬਚਨ ਸੁਣ ਕੇ ਸੰਤਾਂ ਆਖਿਆ, "ਬੀਬੀ ਜੀ ਤੁਸੀਂ ਇਹ ਦੱਸੋ ਕਿ ਪਾਠ ਤਾਂ ਅਸੀਂ ਅੰਦਰ ਕਰਦੇ ਸਾਂ, ਤੁਹਾਨੂੰ ਬਾਹਰ ਅੰਤਰਯਾਮਤਾ ਕਿਵੇਂ ਹੋ ਗਈ ਕਿ ਸੰਤ ਪੂਰਨ ਬਿਰਤੀ ਨਾਲ ਪਾਠ ਕਰਦੇ ਨੇ?" ਬੀਬੀ ਜੀ ਨੇ ਸੰਤਾਂ ਨੂੰ ਕਿਹਾ ਕਿ ਸੰਤ ਜੀ ਤੁਸੀਂ ਪੂਰਨਮਾਸ਼ੀ ਵਾਲੇ ਦਿਨ ਮੇਰੇ ਘਰ ਆ ਜਾਣਾ, ਮੈਂ ਤੁਹਾਨੂੰ ਦੱਸ ਦੇਵਾਂਗੀ ਕਿ ਅੰਤਰਯਾਮਤਾ ਕਿਸ ਤਰ੍ਹਾਂ ਹੁੰਦੀ ਹੈ। ਤੁਸੀਂ ਵੀ ਮੇਰੇ ਵਾਂਗੂ ਕਰ ਲੈਣਾ, ਤੁਹਾਨੂੰ ਵੀ ਅੰਤਰ ਯਾਤਮਾ ਹੋਣ ਲੱਗ ਪਵੇਗੀ। ਸੰਤ ਉੱਠ ਕੇ ਇਸ਼ਨਾਨ ਕਰਕੇ ਭਜਨ ਕਰਨ ਲੱਗ ਪਏ ਪਰ ਕੁਝ ਫਰਕ ਪੈ ਗਿਆ। ਜਿਸ ਤਰ੍ਹਾਂ ਅੱਗੇ ਰਸ ਆਉਂਦਾ ਸੀ, ਉਸ ਤਰ੍ਹਾਂ ਨਾ ਆਇਆ। ਆਖਰ ਪੂਰਨਮਾਸ਼ੀ ਦਾ ਦਿਨ ਆ ਗਿਆ। ਸੰਤ ਬੀਬੀ ਦੇ ਘਰ ਚਲੇ ਗਏ। ਜਾ ਸਤਿ ਸ਼੍ਰੀ ਅਕਾਲ ਬੁਲਾਈ, ਬੀਬੀ ਨੇ ਆਪਣੇ ਆਸਨ 'ਤੇ ਬੈਠ ਕੇ ਸੰਤਾਂ ਨੂੰ ਆਖਿਆ, ਸੰਤ ਜੀ ਤੁਸੀਂ ਬਾਬੇ ਵਡਭਾਗ ਸਿੰਘ ਨੂੰ ਮੁੱਖ ਰੱਖ ਕੇ ਜੋਤ ਜਗਾ ਕੇ ਪਹਿਲੀ ਪੌੜੀ ਦਾ ਚਾਲੀ ਦਿਨਾਂ ਵਿੱਚ ਸਵਾ ਲੱਖ ਪਾਠ ਕਰੋ। ਆਪ ਜੀ ਨੂੰ ਅੰਤਰ ਯਾਮਤਾ ਹੋਣ ਲੱਗ ਪਵੇਗੀ। ਬਾਬੇ ਵਡਭਾਗ ਸਿੰਘ ਦੀ ਜਨਮ ਪਰਨਾਲੀ ਇਸ ਤਰ੍ਹਾਂ ਹੈ:-

ਵੰਸਾਵਲੀ : ਸ਼੍ਰੀ ਗੁਰੂ ਰਾਮ ਦਾਸ ਜੀ, ਸ਼੍ਰੀ ਗੁਰੂ ਅਰਜਨ ਦੇਵ ਜੀ, ਗੁਰੂ ਹਰਿਗੋਬਿੰਦ ਜੀ, ਬਾਬਾ ਗੁਰਦਿੱਤਾ ਜੀ, ਧੀਰਮੱਲ ਜੀ, ਬਹਾਰ ਚੰਦ ਜੀ, ਨਿਰੰਜਨ ਰਾਇ ਜੀ, ਬਿਕਰਮ ਸਿੰਘ ਜੀ, ਰਾਮ ਸਿੰਘ ਜੀ ਇਹਨਾਂ ਦੇ ਗ੍ਰਿਹਿ ਵਿਖੇ ਬਾਬੇ ਵਡਭਾਗ ਸਿੰਘ ਦਾ ਜਨਮ ਸੰਮਤ 1772 ਵਿੱਚ ਹੋਇਆ।

## ਸੰਤਾਂ ਨੇ ਸਵਾ ਲੱਖ ਪਾਠ ਕਰਨਾ

ਜਿਸ ਤਰ੍ਹਾਂ ਉਸ ਬੀਬੀ ਨੇ ਦੱਸਿਆ ਸੀ, ਸੰਤਾਂ ਨੇ ਜੋਤ ਜਗਾ ਕੇ

ਪਹਿਲੀ ਪੌੜੀ ਦਾ ਪਾਠ ਆਰੰਭ ਕਰ ਦਿੱਤਾ । ਸੰਤ ਹਰ ਰੋਜ਼ ਆਸਣ ਲਾ ਕੇ ਪਾਠ ਕਰਦੇ ਰਹੇ ਪਰ ਇਸ ਦਾ ਕਿਸੇ ਨੂੰ ਕੋਈ ਪਤਾ ਨਹੀਂ ਸੀ ਕਿ ਸੰਤ ਕਾਹਦਾ ਪਾਠ ਕਰਦੇ ਹਨ । ਜਿਸ ਵਕਤ ਸੰਤਾਂ ਨੇ ਅੱਧੇ ਪਾਠ ਕਰ ਲਏ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੰਡੀ ਆਣ ਕੇ ਸਾਧ ਸੰਗਤ ਨੂੰ ਦਰਸ਼ਨ ਦੇਣ ਦੀ ਕਿਰਪਾ ਕੀਤੀ । ਸੰਤਾਂ ਨੇ ਅੱਧੇ ਪਾਠ ਕਰਕੇ ਅੱਧੇ ਵਿੱਚੇ ਹੀ ਛੱਡ ਦਿੱਤੇ ਪਰ ਸੰਤਾਂ ਦੇ ਭਜਨ ਕਰਨ ਵਾਲੇ ਰੰਗ ਵਿੱਚ ਫਰਕ ਪੈ ਗਿਆ ਪਰ ਸਾਧ ਸੰਗਤ ਵਾਸਤੇ ਸਤਿਜੁਗ ਲੱਗਾ ਹੋਇਆ ਸੀ । ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਧ ਸੰਗਤ ਨੂੰ ਦਰਸ਼ਨ ਦੇ ਕੇ ਵਾਪਿਸ ਸ਼੍ਰੀ ਭੈਣੀ ਸਾਹਿਬ ਪਹੁੰਚ ਗਏ, ਸੰਤਾਂ ਨੇ ਫੇਰ ਓਸੇ ਤਰ੍ਹਾਂ ਪਾਠ ਕਰਨੇ ਸ਼ੁਰੂ ਕਰ ਦਿੱਤੇ । ਪਾਠ ਵਾਲੇ ਪਾਸੇ ਧਿਆਨ ਲੱਗਣ ਕਰਕੇ ਭਜਨ ਵੱਲੋਂ ਧਿਆਨ ਹੱਟ ਗਿਆ । ਨਾਲੇ ਸੰਤ ਕਰਤਾਰ ਸਿੰਘ ਅੰਦਰ ਅੰਤਰਯਾਮਤਾ ਦੀ ਲੋੜ ਜਾਗ ਪਈ ਸੀ । ਭਜਨ ਦਾ ਰਸ ਚਲਾ ਗਿਆ। ਸੰਤ ਕਰਤਾਰ ਸਿੰਘ ਦਾ ਮਨ ਡੋਲਣ ਲੱਗ ਗਿਆ । ਗੁਰਬਾਣੀ ਵਿੱਚ ਸਾਹਿਬ ਮਨ ਦੀ ਅਵਸਥਾ ਬਿਆਨ ਕਰਦੇ ਹਨ
.

**ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ ॥**
**ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ ॥**

**(ਮ: 1 ਅੰਗ 876)**

ਮਨੁੱਖ ਦਾ ਮਨ ਹੀ ਸਾਰੇ ਵਿਕਾਰਾਂ ਦੀ ਜੜ੍ਹ ਹੈ । ਸੰਤ ਕਰਤਾਰ ਸਿੰਘ ਜੀ ਨੇ ਆਪਣੇ ਪਾਠ ਪੂਰੇ ਕਰ ਲਏ । ਸੰਤਾਂ ਨੇ ਛਿਲਾ ਪੂਰਾ ਕਰ ਲਿਆ । ਸੰਤ ਕਰਤਾਰ ਸਿੰਘ ਜੀ ਦੇ ਅੰਦਰ ਬਾਬਾ ਵਡਭਾਗ ਸਿੰਘ ਜੀ ਬੋਲਣ ਲੱਗ ਪਏ । ਮੈਂ ਤੇ ਸੰਤ ਬਲਵੰਤ ਸਿੰਘ ਜੋ ਕਿ ਮੇਰੇ ਬੜੇ ਪਿਆਰੇ ਮਿੱਤਰ ਸਨ, ਅਸਾਂ ਦੋਹਾਂ ਨੇ ਸੋਚਿਆ, ਬੜੇ ਦਿਨ ਹੋ ਗਏ ਸੰਤ ਕਰਤਾਰ ਸਿੰਘ ਜੀ ਸ਼ਹਿਰ ਨਹੀਂ ਆਏ । ਅਸੀਂ ਕੋਠੀ ਵਿੱਚ ਸੰਤ ਕਰਤਾਰ ਸਿੰਘ ਜੀ ਦੇ ਦਰਸ਼ਨ ਕਰਨ ਵਾਸਤੇ ਪਹੁੰਚ ਗਏ । ਅੱਗੇ ਸੰਤ ਮੰਜੇ 'ਤੇ ਬੈਠੇ ਹੋਏ ਸਨ । ਅਸੀਂ ਦੋਵਾਂ ਨੇ ਸੰਤ ਜੀ ਨੂੰ ਸਤਿ ਸ਼੍ਰੀ ਅਕਾਲ ਬੁਲਾਈ । ਪਰ ਪਹਿਲਾਂ ਵਾਲਾ ਰਸ ਨਾ ਆਇਆ । ਸਾਨੂੰ ਸੰਤ ਜੀ ਦਾ ਕਾਂਟਾ ਬਦਲਿਆ ਹੋਇਆ ਜਾਪਿਆ । ਸੰਤ

ਜੀ ਕੋਲ ਅਸਾਂ ਅਰਜ਼ ਕੀਤੀ ਤੇ ਪੁੱਛਿਆ, "ਸੰਤ ਜੀ ਕੀ ਗੱਲ ਹੈ ? ਅੱਜ ਤੁਹਾਡਾ ਸਾਰਾ ਕਾਂਟਾ ਬਦਲਿਆ ਨਜ਼ਰ ਆਉਂਦਾ ਹੈ । ਤੁਹਾਡੇ ਚਿਹਰੇ ਦਾ ਰੰਗ ਵੀ ਪਹਿਲਾਂ ਵਰਗਾ ਨਹੀਂ ਰਿਹਾ ।" ਜਿਸ ਵਕਤ ਅਸੀਂ ਸੰਤ ਜੀ ਨੂੰ ਇਸ ਤਰ੍ਹਾਂ ਆਖਿਆ ਤਾਂ ਸੰਤ ਜੀ ਨੂੰ ਪਹਿਰਾ ਆ ਗਿਆ ਤੇ ਮੈਨੂੰ ਆਖਣ ਲੱਗੇ, "ਜਥੇਦਾਰਾ ਤੇਰੀ ਆਵਾਜ਼ ਠੀਕ ਕਰ ਦਿਆਂ, ਜਿਹੜੀ ਮਹਾਰਾਜ ਪ੍ਰਤਾਪ ਸਿੰਘ ਪਾਸੋਂ ਨਹੀਂ ਠੀਕ ਹੋਈ ?" ਸੁਣ ਕੇ ਮੇਰਾ ਤੇ ਬਲਵੰਤ ਸਿੰਘ ਜੀ ਦਾ ਮਨ ਬਹੁਤ ਖ਼ਰਾਬ ਹੋਇਆ। ਮੈਂ ਸੰਤ ਜੀ ਨੂੰ ਆਖਿਆ, "ਤੁਸੀਂ ਕੌਣ ਹੋ ਮੇਰੀ ਆਵਾਜ਼ ਠੀਕ ਕਰਨ ਵਾਲੇ ?" ਅੱਗੋਂ ਆਵਾਜ਼ ਆਈ, "ਮੈਂ ਬਾਬਾ ਵਡਭਾਗ ਸਿੰਘ ਹਾਂ ।" ਇਹ ਸੁਣ ਕੇ ਸਾਡਾ ਮਨ ਬਹੁਤ ਦੁਖੀ ਹੋਇਆ । ਸਾਨੂੰ ਦੁੱਖ ਇਸ ਗੱਲ ਦਾ ਹੋਇਆ ਕਿ ਸੰਤਾਂ ਕੋਲੋਂ ਭਜਨ ਬਾਣੀ ਛੁੱਟ ਗਿਆ । ਜਦੋਂ ਸੰਤਾਂ ਵਿੱਚੋਂ ਪਹਿਰਾ ਦੂਰ ਹੋਇਆ ਤਾਂ ਅਸੀਂ ਪੁੱਛਿਆ, "ਕਰਤਾਰ ਸਿੰਘ ਜੀ ਕੀ ਕਰ ਬੈਠੇ ਹੋ ?" ਸੰਤ ਜੀ ਦਾ ਅੱਗੋਂ ਰੋਣ ਨਿਕਲ ਗਿਆ ਤੇ ਆਖਦੇ ਨੇ, "ਮੈਂ ਅੰਤਰਯਾਮਤਾ ਪਿੱਛੇ ਮਾਰਿਆ ਗਿਆ ਹਾਂ ਮੈਨੂੰ ਇਹ ਸਮਝ ਨਹੀਂ ਸੀ ਕਿ ਮੈਂ ਮਾਰਿਆ ਜਾਵਾਂਗਾ । ਮੇਰਾ ਅੰਦਰ ਖ਼ਾਲੀ ਹੋ ਗਿਆ ਹੈ । ਵਾਸਤਾ ਜੇ ਸਤਿਗੁਰਾਂ ਦਾ ! ਮੇਰੇ ਤੇ ਕ੍ਰਿਪਾ ਕਰੋ । ਮੈਨੂੰ ਜੋ ਸਾਧ ਸੰਗਤ ਹੁਕਮ ਕਰੇਗੀ ਸੋ ਮੈਂ ਮੰਨ ਲਵਾਂਗਾ । ਮੈਨੂੰ ਸਾਧ ਸੰਗਤ ਵਿੱਚ ਖੜ੍ਹਾ ਕਰਕੇ ਬਖਸ਼ਸ਼ ਕਰਵਾ ਦੇਵੋ । ਮੈਂ ਸਤਿਗੁਰੂ ਦਾ ਨਾਮ ਜਪ ਕੇ ਸੁਖੀ ਹੋ ਜਾਵਾਂ ।" ਜਿਸ ਨਾਮ ਦੀ ਬਾਬਤ ਗੁਰੂ ਸਾਹਿਬ ਗੁਰਬਾਣੀ ਵਿੱਚ ਲਿਖਦੇ ਹਨ :-

**ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥**
**ਹਰਿ ਕਾ ਨਾਮੁ ਜਪਤ ਹੋਇ ਸੁਖੀਆ ॥**

**(ਮ: 5 ਅੰਗ 264)**

ਸੰਤ ਬਹੁਤ ਉਦਾਸ ਹੋ ਗਏ । ਅਸੀਂ ਸੰਤਾਂ ਪਾਸ ਅਰਜ਼ ਕੀਤੀ, "ਸੰਤ ਜੀ, ਤੁਸੀਂ ਕੱਲ੍ਹ ਐਤਵਾਰ ਧਰਮਸ਼ਾਲਾ ਵਿੱਚ ਆ ਜਾਣਾ । ਅਸੀਂ ਸਾਧ ਸੰਗਤ ਵਿੱਚ ਅਰਜ਼ ਕਰ ਦੇਵਾਂਗੇ । ਪਰ ਸੰਤ ਜੀ, ਤੁਸੀਂ ਨਾਮ ਵੱਲ ਖਿਆਲ ਰੱਖੋ ।" ਸੰਤ ਜੀ ਨੂੰ ਸਤਿ ਸ਼੍ਰੀ ਅਕਾਲ ਬੁਲਾ ਕੇ ਅਸੀਂ ਘਰ ਨੂੰ ਆ ਗਏ । ਅਸਾਂ ਸੋਚਿਆ ਜਿਸ ਤਰ੍ਹਾਂ ਹੋ ਸਕੇ ਸੰਤਾਂ ਦਾ ਬਚਾਅ ਕੀਤਾ ਜਾਵੇ । ਐਤਵਾਰ ਜਦੋਂ ਅਸੀਂ ਵਾਰੇ ਦਾ ਭੋਗ ਪਾਇਆ । ਸੰਤ ਕਰਤਾਰ ਸਿੰਘ ਜੀ ਉਸ ਵਕਤ ਧਰਮਸ਼ਾਲਾ ਵਿੱਚ ਬੈਠੇ ਹੋਏ ਸਨ । ਮੈਂ ਉੱਠ ਕੇ ਅਰਜ਼ ਕੀਤੀ,

"ਸਾਧ ਸੰਗਤ ਜੀ ! ਸੰਤ ਜੀ ਤੋਂ ਗਲਤੀ ਹੋ ਗਈ ਏ । ਸਾਧ ਸੰਗਤ ਸੰਤ ਜੀ 'ਤੇ ਕਿਰਪਾ ਕਰੇ ।" ਸਾਧ ਸੰਗਤ ਨੂੰ ਅਜੇ ਪਤਾ ਨਹੀਂ ਸੀ ਕਿ ਸੰਤਾਂ ਨੇ ਕਿਹੜੀ ਗਲਤੀ ਕੀਤੀ ਹੈ । ਫਿਰ ਮੇਰੇ ਅਰਜ਼ ਕਰਨ ਤੇ ਸਾਧ ਸੰਗਤ ਨੂੰ ਸਾਰਾ ਪਤਾ ਲੱਗ ਗਿਆ ਸੀ। ਫੇਰ ਅਸੀਂ ਸਾਧ ਸੰਗਤ ਵਿੱਚ ਸੰਤ ਜੀ ਨੂੰ ਅਰਜ਼ ਕਰਕੇ ਖਲਾਰਿਆ ਕਿ ਸੰਤ ਆਪ ਅਰਜ਼ ਕਰਨ । ਸੰਤ ਜੀ ਨੇ ਸਾਧ ਸੰਗਤ ਵਿੱਚ ਉੱਠਦਿਆਂ ਸਾਰ ਹੀ ਕੁਝ ਸਰੀਰਾਂ ਦੇ ਨਾਮ ਲੈ ਕੇ ਆਖਣਾ ਸ਼ੁਰੂ ਕਰ ਦਿੱਤਾ ਕਿ ਫਲਾਣੇ ਸਿੰਘ ਨੂੰ ਆਹ ਬਿਮਾਰੀ ਹੈ, ਤੂੰ ਇਸ ਦੀਆਂ ਦਵਾਈਆਂ ਖਾ । ਕਈਆਂ ਸਰੀਰਾਂ ਦੇ ਨਾਮ ਲੈ ਕੇ ਆਖੀ ਗਏ । ਮੇਰੇ ਮਨ ਨੂੰ ਗੁੱਸਾ ਆ ਗਿਆ । "ਤੂੰ ਕੌਣ ਹੈ ਬੋਲਣ ਵਾਲਾ ?" ਮੈਂ ਕੜਕ ਕੇ ਕਿਹਾ । ਅੱਗੋਂ ਆਵਾਜ਼ ਆਈ, "ਮੈਂ ਬਾਬਾ ਵਡਭਾਗ ਸਿੰਘ ਹਾਂ ।" ਸੰਤ ਜੀ ਨੂੰ ਮੈਂ ਬਾਹੋਂ ਫੜ ਕੇ ਬਿਠਾ ਦਿੱਤਾ । ਸੰਤ ਕਰਤਾਰ ਸਿੰਘ ਜੀ ਨੇ ਖਲੋ ਕੇ ਆਪਣੇ ਪੈਹਿਰੇ ਵਿੱਚ ਗਲ ਪੱਲਾ ਪਾ ਕੇ ਹੱਥ ਜੋੜ ਕੇ ਅਰਜ਼ ਕੀਤੀ, "ਸਾਧ ਸੰਗਤ ਜੀ ! ਮੇਰੇ ਪਾਸੋਂ ਗਲਤੀ ਹੋ ਗਈ ਹੈ । ਜਿਸ ਤਰ੍ਹਾਂ ਵੀ ਹੋ ਸਕਦਾ ਹੈ ਮੇਰੇ 'ਤੇ ਸਾਧ ਸੰਗਤ ਕਿਰਪਾ ਕਰੇ ।" ਗੁਰਬਾਣੀ ਵਿੱਚ ਸਤਿਗੁਰੂ ਜੀ ਫੁਰਮਾਣ ਕਰਦੇ ਹਨ :

**ਅੰਧ ਕੂਪ ਮਹਿ ਪਤਿਤ ਹੋਤ ਜਗੁ ਸੰਤਹੁ ਕਰਹੁ ਪਰਮ ਗਤਿ ਮੋਰੀ ॥**
**ਸਾਧਸੰਗਤਿ ਨਾਨਕੁ ਭਇਓ ਮੁਕਤਾ ਦਰਸਨੁ ਪੇਖਤ ਭੋਰੀ ॥**

(ਮ:5 ਅੰਗ 1216)

ਸਾਧ ਸੰਗਤ ਵਿੱਚ ਆ ਕੇ ਬੰਦਾ ਬਖਸ਼ਿਆ ਜਾਂਦਾ ਹੈ । ਸਾਧ ਸੰਗਤ ਵਿੱਚੋਂ ਇੱਕ ਮਾਤਾ ਦੇ ਅੰਦਰੋਂ ਆਵਾਜ਼ ਆਈ, "ਸੰਤ ਜੀ ! ਹੁਣ ਤੁਹਾਨੂੰ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਖ਼ਸ਼ ਸਕਦੇ ਹਨ । ਉਹਨਾਂ ਤੋਂ ਬਿਨਾਂ ਹੋਰ ਕੋਈ ਵੀ ਤੁਹਾਨੂੰ ਨਹੀਂ ਬਖ਼ਸ਼ ਸਕਦਾ ਕਿਉਂ ਕਿ ਗੁਰੂ ਤੋਂ ਬਿਨ੍ਹਾਂ ਕਿਸੇ ਦਾ ਵੀ ਪਾਰ ਉਤਾਰਾ ਨਹੀਂ ਹੋ ਸਕਦਾ ।" ਗੁਰਬਾਣੀ ਵੀ ਇਸ ਗੱਲ ਨੂੰ ਸਪੱਸ਼ਟ ਕਰਦੀ ਹੈ ।

**ਮਤ ਕੋ ਭਰਮਿ ਭੁਲੈ ਸੰਸਾਰਿ ॥**

ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥

(ਗੋਂਡ ਮ:5 ਅੰਗ 864)

ਸਾਰੀ ਸਾਧ ਸੰਗਤ ਨੇ ਕਹਿ ਦਿੱਤਾ ਕਿ ਸੰਤ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਅਰਜ਼ ਕਰਨ । ਇਸ ਤੋਂ ਬਾਅਦ ਅਸੀਂ ਸੰਤ ਜੀ ਦੇ ਬਚਾਅ ਵਾਸਤੇ ਬਹੁਤ ਯਤਨ ਕੀਤੇ । ਭਜਨ ਦੀਆਂ ਵਰਨੀਆਂ, ਭਗੌਤੀ ਦੀਆਂ ਮਾਲਾ ਅਤੇ ਅਰਦਾਸੇ ਕੀਤੇ ਪਰ ਸਾਡੀ ਕੋਈ ਪੇਸ਼ ਨਾ ਜਾ ਸਕੀ । ਉਸ ਵਕਤ ਮੰਡੀ ਵਿੱਚ ਇੱਕ ਖਾਰੇ ਨਗਰ ਦਾ ਸਾਧਾ ਸਿੰਘ ਆਇਆ ਹੋਇਆ ਸੀ । ਉਹ ਵੀ ਇਸ ਤਰ੍ਹਾਂ ਦੇ ਕੰਮ ਕਰਦਾ ਸੀ । ਉਸ ਨੇ ਕਿਹਾ, ਸੰਤ ਕਰਤਾਰ ਸਿੰਘ ਇਸ ਤਰ੍ਹਾਂ ਕਰਨ ਕਿ ਜਿਸ ਬੀਬੀ ਨੇ ਛਿਲਾ ਕੱਢਣ ਵਾਸਤੇ ਇਹਨਾਂ ਨੂੰ ਕਿਹਾ ਸੀ। ਉਸ ਬੀਬੀ ਨੂੰ ਨਾਲ ਲੈ ਕੇ ਸਵਾ ਰੁਪਏ ਦਾ ਕੜਾਹ ਪ੍ਰਸ਼ਾਦ ਤਿਆਰ ਕਰਕੇ ਦਰਿਆ ਦੇ ਕਿਨਾਰੇ ਜਾ ਕੇ ਸੰਤ ਅਰਦਾਸ ਕਰ ਦੇਣ। ਇਹ ਚੀਜ਼ ਉਸ ਬੀਬੀ ਕੋਲ ਚਲੇ ਜਾਵੇਗੀ ਜਿਸ ਬੀਬੀ ਕੋਲੋਂ ਆਈ ਹੈ । ਮੈਂ ਜਾ ਕੇ ਬੀਬੀ ਕੋਲ ਅਰਜ਼ ਕੀਤੀ । ਉਸਨੇ ਮੇਰੀ ਗੱਲ ਨੂੰ ਮੰਨ ਲਿਆ । ਥੋੜ੍ਹੇ ਦਿਨਾਂ ਬਾਅਦ ਮੈਂ ਤੇ ਸੰਤ ਹਰਦਿਆਲ ਸਿੰਘ ਜੀ ਸਾਧਾ ਸਿੰਘ ਪਾਸੋਂ ਪੁੱਛਣ ਗਏ ਕਿ ਇਹ ਉਪਾਅ ਠੀਕ ਹੈ, ਅਸੀਂ ਕਰ ਲਈਏ । ਸਾਧਾ ਸਿੰਘ ਨੇ ਆਖਿਆ, "ਇਹ ਉਪਾਅ ਹੁਣ ਨਹੀਂ ਹੋ ਸਕਦਾ ਕਿਉਂ ਕਿ ਜਥੇਦਾਰ ਹੁਰਾਂ ਨੇ ਬਾਬੇ ਵਡਭਾਗ ਸਿੰਘ ਜੀ ਦੀ ਨਿੰਦਿਆ ਬਹੁਤ ਕੀਤੀ ਹੈ । ਲੇਖਕ ਵੱਲ ਸੰਤ ਸਾਧਾ ਸਿੰਘ ਜੀ ਦਾ ਇਸ਼ਾਰਾ ਹੈ ।) ਹੁਣ ਇਸ ਵਕਤ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਬਗੈਰ ਸੰਤ ਕਰਤਾਰ ਸਿੰਘ ਜੀ ਨੂੰ ਹੋਰ ਕੋਈ ਨਹੀਂ ਬਚਾ ਸਕਦਾ । ਸਾਡਾ ਇਹ ਵੀ ਵਾਰ ਖਾਲੀ ਚਲਾ ਗਿਆ । ਸੰਤ ਕਰਤਾਰ ਸਿੰਘ ਜੀ ਦੇ ਵੱਡੇ ਭਰਾ ਸੰਤ ਮੋਹਨ ਸਿੰਘ ਜੀ ਮੰਡੀ ਸਨ। ਉਹ ਵੀ ਸਾਡੇ ਨਾਲ ਹੀ ਯਤਨ ਕਰ ਰਹੇ ਸੀ । ਬਾਬਾ ਵਡਭਾਗ ਸਿੰਘ ਸੰਤਾਂ ਦੇ ਅੰਦਰ ਬੋਲੀ ਜਾਵੇ, ਤੇ ਆਖਦਾ ਹੈ, "ਜੋ ਤੁਸੀਂ ਕਰਨਾ ਹੈ, ਕਰ ਲਵੋ । ਮੇਰੇ ਪਾਸੋਂ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਬਗੈਰ ਕਰਤਾਰ ਸਿੰਘ ਨੂੰ ਕੋਈ ਨਹੀਂ ਛੁਡਾ ਸਕਦਾ।" ਨਾਲੇ ਕਹਿਣਾ, "ਮੈਂ ਕਰਤਾਰ ਸਿੰਘ ਨੂੰ ਦਰਿਆ ਵਿੱਚ ਡੋਬ ਕੇ ਮਾਰ ਦੇਵਾਂਗਾ । ਜੋ ਹੁੰਦਾ ਕਰ ਲਵੋ । ਇਸ ਨੇ ਮੇਰੀ ਨਿੰਦਿਆ ਬਹੁਤ ਕਰਵਾਈ ਹੈ । ਮੈਂ ਇਸ ਨੂੰ ਨਿੰਦਿਆ ਦਾ ਫ਼ਲ ਜ਼ਰੂਰ ਦੇਵਾਂਗਾ ।" ਅਸੀਂ ਫੇਰ ਸਾਰੀਆਂ ਦੌੜਾਂ ਛੱਡ ਕੇ ਸਤਿਗੁਰੂ ਵੱਲ ਹੀ ਖਿਆਲ ਕਰ ਲਿਆ । ਜਿਸ ਗੁਰੂ ਦੀ ਬਾਬਤ ਗੁਰਬਾਣੀ ਵਿੱਚ ਫੁਰਮਾਨ ਹੈ :

**ਬਿਨੁ ਗੁਰ ਪੂਰੇ ਨਾਹੀ ਉਧਾਰੁ ਬਾਬਾ ਨਾਨਕੁ ਆਖੈ ਏਹੁ ਬੀਚਾਰੁ ॥**
**ਅਨਦਿਨੁ ਜਲਤ ਰਹੈ ਦਿਨੁ ਰਾਤੀ ਗੁਰ ਬਿਨੁ ਸਾਂਤਿ ਨ ਹੋਈ ਹੇ ॥**

ਸਤਿਗੁਰੂ ਤੋਂ ਬਿਨ੍ਹਾਂ ਈਰਖਾ ਦੀ ਅੱਗ ਵਿੱਚ ਸੜਦੇ ਹੋਏ ਮਨੁੱਖ ਮਨ ਨੂੰ ਸ਼ਾਂਤੀ ਨਹੀਂ ਮਿਲ ਸਕਦੀ ।

**ਊਠਤ ਬੈਠਤ ਹਰਿ ਗੁਣ ਗਾਵੈ ਦੂਖੁ ਦਰਦੁ ਭ੍ਰਮੁ ਭਾਗਾ ॥**
**ਕਹੁ ਨਾਨਕ ਤਾ ਕੇ ਪੂਰ ਕਰੰਮਾ ਜਾ ਕਾ ਗੁਰ ਚਰਨੀ ਮਨੁ ਲਾਗਾ ॥**
**(ਸੋਰਠਿ ਮ: 5, ਅੰਗ 614)**

ਸਾਰੇ ਪਾਸੇ ਜਦੋਂ ਘੁੰਮ ਕੇ ਵੇਖ ਲਿਆ ਆਖਰ ਗੁਰੂ ਦੇ ਚਰਨਾਂ ਨਾਲ ਸਾਡਾ ਮਨ ਜੁੜ ਗਿਆ। ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਮੰਡੀ ਆਉਣ ਦਾ ਕੋਈ ਪ੍ਰੋਗਰਾਮ ਨਹੀਂ ਸੀ, ਪਰ ਸਤਿਗੁਰੂ ਜੀ ਨੇ ਅਚਾਨਕ ਹੀ ਮੰਡੀ ਆਉਣ ਦੀ ਕਿਰਪਾ ਕਰ ਦਿੱਤੀ । ਸਾਧ ਸੰਗਤ ਨੂੰ ਬਹੁਤ ਖੁਸ਼ੀਆਂ ਹੋਈਆਂ । ਸ਼ਾਮ ਦਾ ਦੀਵਾਨ ਹੁਕਮ ਅਨੁਸਾਰ ਸਤਿਗੁਰਾਂ ਦੀ ਕੋਠੀ ਵਿੱਚ ਲੱਗਿਆ । ਅਸੀਂ ਪੰਜਾਂ ਸਰੀਰਾਂ ਨੇ ਸਲਾਹ ਕੀਤੀ । ਸਵੇਰੇ ਵਾਰੇ ਦੇ ਭੋਗ ਤੋਂ ਮਗਰੋਂ ਸਤਿਗੁਰਾਂ ਦੇ ਚਰਨਾਂ ਵਿੱਚ ਸੰਤ ਜੀ ਬਾਰੇ ਅਰਜ਼ ਕੀਤੀ ਜਾਵੇ । ਸਵੇਰੇ ਵਾਰੇ ਦੇ ਰੂਪ ਵਿੱਚ ਕੀਰਤਨ ਮੰਡੀ ਧਰਮਸ਼ਾਲਾ ਵਿੱਚ ਹੋਇਆ। ਵਾਰੇ ਦੇ ਭੋਗ ਤੋਂ ਉਪਰੰਤ ਸਤਿਗੁਰੂ ਜੀ ਨੇ ਹੁਕਮ ਕੀਤਾ, "ਸਾਧ ਸੰਗਤ ਜੀ ! ਕਿਰਪਾ ਕਰਕੇ ਆਪੋ ਆਪਣੀ ਜਗ੍ਹਾ ਤੇ ਬੈਠ ਜਾਵੋ ।" ਅੰਤਰਯਾਮੀ ਸਤਿਗੁਰੂ ਜੀ ਨੇ ਪ੍ਰਵਚਨ ਕਰਨੇ ਸ਼ੁਰੂ ਕਰ ਦਿੱਤੇ । ਸਾਧ ਸੰਗਤ ਜੀ ਇੱਕ ਫ਼ਕੀਰ ਇੱਕ ਨਗਰ ਵਿੱਚ ਸੋਟੇ ਦੇ ਨਾਲ ਪੰਜ ਛੇ ਟਿੰਡਾਂ ਬੰਨ ਕੇ ਮੰਗਦਾ ਫਿਰਦਾ ਸੀ । ਇੱਕ ਟਿੰਡ ਵਿੱਚ ਨਹੀਂ ਸੀ ਪਵਾਉਂਦਾ । ਸ਼ੰਕਾ ਕਰਨ ਵਾਲੇ ਨੇ ਉਸ ਸਾਂਈ ਲੋਕ ਕੋਲੋਂ ਪੁੱਛਿਆ, "ਤੇਰੀਆਂ ਟਿੰਡਾਂ ਖਾਲੀ ਨੇ ਤੂੰ ਇੱਕ ਭਰ ਕੇ ਫੇਰ ਦੂਸਰੀ ਵਿੱਚ ਪੁਆ । ਕਿਸੇ ਘਰੋਂ ਕਿਸੇ ਟਿੰਡ ਵਿੱਚ, ਕਿਸੇ ਘਰੋਂ ਕਿਸੇ ਟਿੰਡ ਵਿੱਚ, ਪਦਾਰਥ ਪੁਵਾਉਂਦਾ ਹੈ । ਇਸ ਦਾ ਕੀ ਕਾਰਨ ਹੈ ?" ਸਾਂਈ ਲੋਕ ਨੇ ਆਖਿਆ, "ਇਸ ਨਗਰ ਦੇ ਲੋਕਾਂ ਦਾ ਮੈਨੂੰ ਪਤਾ ਹੈ ਕਿ ਕਿਹੜਾ ਘਰ ਕਿਸ ਕਿਸ ਨੂੰ ਮੰਨਦਾ ਹੈ । ਕੋਈ ਗੁੱਗੇ ਪੀਰ ਨੂੰ ਮੰਨਦਾ ਹੈ । ਕੋਈ ਖ੍ਵਾਜੇ ਪੀਰ ਨੂੰ ਕੋਈ ਸਰਵਰੀਏ ਨੂੰ, ਕੋਈ ਨਿਗ੍ਹਾਹੀਏ ਪੀਰ ਨੂੰ ਮੰਨਦਾ ਹੈ । ਮੈਂ ਇਹ ਵੱਖੋ ਵੱਖਰੀਆਂ ਟਿੰਡਾਂ ਇਸ ਕਰਕੇ ਰੱਖੀਆਂ ਹਨ ਜਿਹੜਾ ਜਿਸ ਨੂੰ ਮੰਨਦਾ ਹੈ, ਓਸੇ-ਓਸੇ ਦੀ ਟਿੰਡ ਅੱਗੇ

ਕਰ ਦਿੰਦਾ ਹਾਂ ।" ਸਤਿਗੁਰਾਂ ਬਚਨ ਕਰਦਿਆਂ ਦੱਸਿਆ, "ਸਾਧ ਸੰਗਤ ਜੀ ! ਜਿਸ ਤਰ੍ਹਾਂ ਉਸ ਸਾਈਂ ਲੋਕ ਨੂੰ ਇੱਕ ਟਿੰਡ 'ਤੇ ਭਰੋਸਾ ਨਹੀਂ ਸੀ । ਓਸੇ ਤਰ੍ਹਾਂ ਸਾਡੇ ਸਿੱਖਾਂ ਨੂੰ ਵੀ ਸ਼੍ਰੀ ਸਤਿਗੁਰੂ ਰਾਮ ਸਿੰਘ ਜੀ ਉਪਰ ਭਰੋਸਾ ਨਹੀਂ ਰਿਹਾ। ਹੋਰ ਪਾਸੇ ਭੱਜੇ ਫਿਰਦੇ ਹਨ । ਸ਼੍ਰੀ ਸਤਿਗੁਰੂ ਜੀ ਨੇ ਸਾਡਾ ਅਰਜ਼ ਕਰਨ ਵਾਲਾ ਕੰਮ ਆਪ ਹੀ ਪੂਰਾ ਕਰ ਦਿੱਤਾ ।" ਸਤਿਗੁਰੂ ਜੀ ਸਭ ਕੁੱਝ ਜਾਣਦੇ ਸਨ। ਸਾਂਈ ਬੁੱਲ੍ਹਾ ਸ਼ਾਹ ਲਿਖਦੇ ਹਨ :-

**ਸੀਨ ਸਾਂਈ ਬਿਨ ਜਾ ਨਾ ਕੋਈ, ਜਿਤ ਵੱਲ ਵੇਖਾਂ ਓਹੀ ਓਹੀ**
**ਹੋਰ ਕਿਤੇ ਵੱਲ ਮਿਲੇ ਨਾ ਢੋਈ, ਮੁਰਸ਼ਦ ਮੇਰਾ ਪਾਰ ਲੰਘਾਵੇ**
**ਇਸ ਲਾਗੀ ਕੋ ਕੌਣ ਬੁਝਾਵੇ**

ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਬਿਨ੍ਹਾਂ ਹੁਣ ਰਖਸ਼ਾ ਕਰਨ ਵਾਲਾ ਕੋਈ ਨਹੀਂ ਸੀ। ਅਸੀਂ ਅਰਜ਼ ਕਰਨ ਜੋਗੇ ਨਾ ਰਹੇ ਤੇ ਨਾ ਹੀ ਅਰਜ਼ ਕੀਤੀ । ਸੰਤ ਕਰਤਾਰ ਸਿੰਘ ਉਸ ਵਕਤ ਓਥੇ ਨਹੀਂ ਸਨ । ਸ਼ਾਮ ਦਾ ਦੀਵਾਨ ਕੋਠੀ ਹੋਣ ਕਰਕੇ ਮੈਂ ਅੱਧਾ ਘੰਟਾ ਪਹਿਲਾਂ ਹੀ ਕੋਠੀ ਚਲਿਆ ਗਿਆ ਸਾਂ । ਸਤਿਗੁਰਾਂ ਮੈਨੂੰ ਹੁਕਮ ਕੀਤਾ, "ਜਥੇਦਾਰ ਜੀ ਆਹ ਸਾਡੀ ਰਫ਼ਲ ਫੜੋ, ਚਲੋ ਦਰਿਆ ਵੱਲ ਚੱਲੀਏ ।" ਮੈਂ ਰਫ਼ਲ ਫੜ ਲਈ ਤੇ ਅਸੀਂ ਦਰਿਆ ਵੱਲ ਤੁਰ ਪਏ । ਅੱਗੋਂ ਸੰਤ ਕਰਤਾਰ ਸਿੰਘ ਜੀ ਦੇ ਵੱਡੇ ਭਰਾ ਸੰਤ ਮੋਹਨ ਸਿੰਘ ਜੀ ਮਿਲ ਗਏ । ਸਤਿਗੁਰਾਂ ਹੁਕਮ ਕੀਤਾ, "ਮੋਹਨ ਸਿੰਘ ਤੂੰ ਵੀ ਸਾਡੇ ਨਾਲ ਆ ਜਾਹ, ਸਾਨੂੰ ਤੇਰੇ ਨਾਲ ਕੋਈ ਕੰਮ ਹੈ ।" ਥੋੜ੍ਹੀ ਅੱਗੇ ਜਾ ਕੇ ਸਤਿਗੁਰਾਂ ਬਚਨ ਕਰਦਿਆਂ ਆਖਿਆ, "ਮੋਹਨ ਸਿੰਘ ਜੇ ਕਰਤਾਰ ਸਿੰਘ ਨੇ ਆਪਣੀ ਸਿੰਘਣੀ ਨਹੀਂ ਰੱਖਣੀ ਤਾਂ ਅਸੀਂ ਉਸਨੂੰ ਕਿਸੇ ਹੋਰ ਜਗ੍ਹਾ ਬਿਠਾ ਦਈਏ ?" ਮੋਹਨ ਸਿੰਘ ਨੇ ਅਰਜ਼ ਕੀਤੀ, "ਗਰੀਬ ਨਿਵਾਜ਼ ਮੈਨੂੰ ਕੋਈ ਪਤਾ ਨਹੀਂ ਹੈ । ਮੈਂ ਸੰਤ ਜੀ ਪਾਸੋਂ ਪੁੱਛ ਕੇ ਆਪ ਜੀ ਪਾਸ ਅਰਜ਼ ਪੇਸ਼ ਕਰ ਦੇਵਾਂਗਾ ।" ਮੈਂ ਸੰਤ ਮੋਹਨ ਸਿੰਘ ਜੀ ਨੂੰ ਸੰਤ ਕਰਤਾਰ ਸਿੰਘ ਜੀ ਦੀ ਅਰਜ਼ ਕਰਨ ਵਾਸਤੇ ਇਸ਼ਾਰਾ ਕੀਤਾ । ਮੇਰੇ ਇਸ਼ਾਰਾ ਕਰਦਿਆਂ ਹੀ ਸਤਿਗੁਰਾਂ ਨੇ ਆਪ ਬਚਨ

ਕਰ ਦਿੱਤਾ । ਜਥੇਦਾਰ ਜੀ ਤੁਸੀਂ ਆਪ ਕਰ ਲਵੋ । ਮੈਂ ਓਸੇ ਵਕਤ ਅਰਜ਼ ਕਰ ਦਿੱਤੀ, ''ਦੀਨ ਦਇਆਲ ਜੀ, ਸਾਧ ਮਾਰਿਆ ਗਿਆ ਹੈ । ਆਪ ਕਿਰਪਾ ਕਰੋ ਜੀ । ਅਸੀਂ ਕਾਫ਼ੀ ਯਤਨ ਕੀਤੇ ਹਨ, ਸਾਡੀ ਕੋਈ ਪੇਸ਼ ਨਹੀਂ ਜੇ ਗਈ ।'' ਸਤਿਗੁਰਾਂ ਉੱਤਰ ਵਿੱਚ ਬਚਨ ਕੀਤਾ, ''ਜਥੇਦਾਰ ਜੀ, ਹੁਣ ਤੁਸੀਂ ਮੇਰੀ ਤੇ ਬਾਬੇ ਵਡਭਾਗ ਸਿੰਘ ਜੀ ਦੀ ਲੜਾਈ ਕਰਵਾਉਣੀ ਚਾਹੁੰਦੇ ਹੋ।'' ਮੈਂ ਫੇਰ ਅਰਜ਼ ਕੀਤੀ, ''ਸੰਤਾਂ ਪਾਸੋਂ ਭੁੱਲ ਹੋ ਗਈ ਹੈ, ਕਿਰਪਾ ਕਰੋ ।'' ਸਤਿਗੁਰਾਂ ਬਚਨ ਕੀਤਾ, ''ਕੋਈ ਮੌਕਾ ਦੇਖ ਕੇ ਗੱਲ ਕਰਾਂਗੇ ।'' ਸਾਨੂੰ ਖੁਸ਼ੀ ਹੋ ਗਈ ਕਿ ਹੁਣ ਸੰਤਾਂ ਤੇ ਕਿਰਪਾ ਹੋ ਜਾਵੇਗੀ ਕਿਉਂ ਕਿ ਸਤਿਗੁਰੂ ਸਿੱਖ ਨੂੰ ਭਰਮਾਂ ਵਿੱਚੋਂ ਕੱਢ ਦਿੰਦੇ ਹਨ । ਗੁਰਬਾਣੀ ਵਿੱਚ ਫੁਰਮਾਣ ਹੈ :-

**ਸੋ ਸਤਿਗੁਰੁ ਧਨੁ ਧੰਨੁ ਜਿਨਿ ਭਰਮ ਗੜੁ ਤੋੜਿਆ ॥**
**ਸੋ ਸਤਿਗੁਰੁ ਵਾਹੁ ਵਾਹੁ ਜਿਨਿ ਹਰਿ ਸਿਉ ਜੋੜਿਆ ॥**

(ਮ: 5 ਅੰਗ 522)

ਭਰਮਾਂ ਵਿੱਚੋਂ ਸਤਿਗੁਰੂ ਆਪਣੇ ਸਿੱਖ ਨੂੰ ਕੱਢ ਕੇ ਆਪਣੇ ਚਰਨਾਂ ਨਾਲ ਜੋੜ ਲੈਂਦਾ ਹੈ। ਸ਼ਾਮ ਦੇ ਦੀਵਾਨ ਦੀ ਸਮਾਪਤੀ ਹੋ ਗਈ । ਸਵੇਰੇ ਵਾਰੇ ਦਾ ਕੀਰਤਨ ਧਰਮਸ਼ਾਲਾ ਹੋਇਆ ਸੀ। ਸਤਿਗੁਰੂ ਜੀ ਨੇ ਸਾਧ ਸੰਗਤ ਦੇ ਅਰਜ਼ ਕਰਨ ਤੇ ਘਰਾਂ ਵਿੱਚ ਚਰਨ ਪਾ ਕੇ ਖੁਸ਼ੀਆਂ ਬਖਸ਼ੀਆਂ । ਸ਼ਾਮ ਦੇ ਦੀਵਾਨ ਵਾਸਤੇ ਕੋਠੀ ਵਿੱਚ ਹੁਕਮ ਹੋਇਆ । ਸਤਿਗੁਰੂ ਜੀ ਆਪ ਵੀ ਕੋਠੀ ਆ ਗਏ । ਸ਼ਾਮ ਦਾ ਦੀਵਾਨ ਕੋਠੀ ਵਿੱਚ ਲੱਗਾ । ਸਤਿਗੁਰਾਂ ਦੀ ਕਿਰਪਾ ਨਾਲ ਦੀਵਾਨ ਦਾ ਰਸ ਬਣਿਆ ਹੋਇਆ ਸੀ । ਸਤਿਗੁਰਾਂ ਵੱਲੋਂ ਖੁਸ਼ੀਆਂ ਬੜੀਆਂ ਸਨ । ਸਤਿਗੁਰਾਂ ਖੁਸ਼ੀ ਵਿੱਚ ਆਵਾਜ਼ ਦਿੱਤੀ ਹੈ, ''ਕਿੱਥੇ ਹੈ ਸਾਡਾ ਕਰਤਾਰ ।'' ਸੰਤ ਉਸ ਵਕਤ ਦਰਿਆ ਵਾਲੇ ਪੱਥਰ 'ਤੇ ਭਜਨ ਕਰ ਰਹੇ ਸਨ । ਗੋਪਾਲ ਸਿੰਘ ਜੀ ਨੇ ਛੇਤੀ ਨਾਲ ਜਾ ਕੇ ਸੰਤ ਜੀ ਨੂੰ ਸੱਦ ਲਿਆਂਦਾ। ਸੰਤ ਜੀ ਨੇ ਗੁਰੂ ਜੀ ਨੂੰ ਅਰਜ਼ ਕੀਤੀ, ''ਮੈਂ ਗਲਤੀ ਕਰ ਲਈ ਹੈ । ਕਿਰਪਾ ਕਰਕੇ ਮੈਨੂੰ ਬਖ਼ਸ਼ ਲਵੋ ਜੀ ।'' ਸਤਿਗੁਰਾਂ ਹੁਕਮ ਕੀਤਾ, ''ਕਰਤਾਰ ਸਿੰਘ, ਜੋ ਕੁਝ ਕੀਤਾ ਈ, ਸਾਧ ਸੰਗਤ ਵਿੱਚ ਦੱਸ ਦੇ।'' ਸਾਧ ਸੰਗਤ ਸਾਰੀ ਖੁਸ਼

ਕਿ ਸੰਤ ਜੀ 'ਤੇ ਕਿਰਪਾ ਹੋ ਚੱਲੀ ਹੈ । ਸੰਤ ਜੀ ਨੇ ਗੁਰੂ ਜੀ ਨੂੰ ਕਿਹਾ, "ਆਪ ਸਭ ਕੁੱਝ ਜਾਣਦੇ ਹੋ।" ਫੇਰ ਗੁਰੂ ਜੀ ਹੁਕਮ ਕੀਤਾ, "ਸੰਗਤ ਨੂੰ ਸਾਰੀ ਗੱਲ ਦੱਸ ।" ਸੰਤ ਜੀ ਨੇ ਫੇਰ ਕਿਹਾ, "ਆਪ ਜਾਣੀ ਜਾਣ ਹੋ, ਸਭ ਕੁਝ ਜਾਣਦੇ ਹੋ ।" ਇੱਕ ਵਾਰ, ਦੋ ਵਾਰ ਸਤਿਗੁਰਾਂ ਬਚਨ ਕੀਤਾ ਪਰ ਕਰਤਾਰ ਸਿੰਘ ਜੀ ਨੇ ਇਹੀ ਜਵਾਬ ਦਿੱਤਾ ਕਿ ਤੁਸੀਂ ਸਭ ਕੁਝ ਜਾਣਦੇ ਹੋ । ਸਤਿਗੁਰੂ ਜੀ ਨੇ ਹੁਕਮ ਕੀਤਾ, "ਚੰਗਾ ਫਿਰ, ਤੁਰ ਫਿਰ ਲੈ ।" ਸੰਤ ਜੀ ਹੱਥ ਜੋੜ ਕੇ ਖਲੋਤੇ ਰਹੇ । ਸਤਿਗੁਰੂ ਜੀ ਨੇ ਫਿਰ ਬਚਨ ਕੀਤਾ, "ਇੱਕ ਮਾਲਾ ਭਗੌਤੀ ਦੀ ਕਰਿਆ ਕਰ ।" ਪਰ ਜਿਹੜੀ ਗੱਲ ਬਨਣੀ ਸੀ ਉਹ ਨਾ ਬਣੀ । ਅੱਗੇ ਨਾਲੋਂ ਵੀ ਖ਼ਰਾਬ ਹੋ ਗਈ । ਦੀਵਾਨ ਦੀ ਸਮਾਪਤੀ ਤੋਂ ਬਾਅਦ ਸਾਧ ਸੰਗਤ ਘਰੋ-ਘਰੀ ਚਲੀ ਗਈ । ਅਗਲੇ ਦਿਨ ਸ਼ਾਮ ਦਾ ਦੀਵਾਨ ਨਵੀਂ ਧਰਮਸ਼ਾਲਾ ਵਿੱਚ ਲਾਉਣ ਦਾ ਹੁਕਮ ਹੋਇਆ । ਸੰਤਾਂ ਨੇ ਦਿਨੇ ਮੇਰੇ ਨਾਲ ਗੱਲ ਕੀਤੀ, "ਮੇਰਾ ਇਸ਼ ਵਕਤ ਬਹੁਤ ਬੁਰਾ ਹਾਲ ਹੋ ਗਿਆ ਹੈ ਮੈਂ ਕੀ ਕਰਾਂ ? ਸਤਿਗੁਰਾਂ ਪਾਸੋਂ ਮੈਂ ਰਹਿ ਗਿਆ, ਮੇਰਾ ਕੋਈ ਥਾਂ ਨਹੀਂ ਰਿਹਾ ।" ਮੇਰੇ ਮਨ ਵਿੱਚ ਵਾਰ-ਵਾਰ ਇਹ ਖ਼ਿਆਲ ਆ ਗਿਆ । ਸਾਈਂ ਬੁਲ੍ਹਾ ਸ਼ਾਹ ਲਿਖਦੇ ਹਨ :

> **ਨੂਨ - ਨਿਮਾਣਾ ਹੋ ਮੁਜਰਮ ਆਇਆ, ਕੱਢ ਬਹਿਸ਼ਤੋਂ ਜ਼ਮੀਂ ਰੁਲਾਇਆ**
> **ਆਦਮ ਹਵਾ ਜੁਦਾ ਕਰਾਇਆ, ਬੁੱਲ੍ਹਾ ਆਪ ਵਿਛੋੜਾ ਪਾਵੇ**
> **ਇਸ ਲਾਗੀ ਕੋ ਕੌਣ ਬੁਝਾਵੇ**

ਮੇਰੇ ਮਨ ਵਿੱਚ ਅਸ਼ਾਂਤੀ ਦੀ ਲੱਗੀ ਹੋਈ ਅੱਗ ਨੂੰ ਸਤਿਗੁਰੂ ਜੀ ਹੀ ਬੁਝਾ ਸਕਦੇ ਹਨ । ਇਹ ਮੇਰੇ ਮਨ ਦੇ ਵਿਚਾਰ ਸਨ । ਮੈਂ ਸੰਤ ਜੀ ਨੂੰ ਕਿਹਾ ਕਿ ਮੈਂ ਸਤਿਗੁਰੂ ਜੀ ਪਾਸ ਫੇਰ ਅਰਜ਼ ਕਰ ਦਿੰਦਾ ਹਾਂ । ਸੰਤ ਜੀ ਨੇ ਕਿਹਾ, "ਮੈਂ ਸ਼ਾਮ ਦੇ ਦੀਵਾਨ ਵਿੱਚ ਆਪਣਾ ਮੂੰਹ ਕਾਲਾ ਕਰਕੇ ਸਤਿਗੁਰੂ ਜੀ ਤੋਂ ਖਿਮਾ ਮੰਗਣੀ ਹੈ ।" ਮੈਂ ਸੰਤ ਜੀ ਨੂੰ ਕਿਹਾ, "ਮੂੰਹ ਕਾਲਾ ਤਾਂ ਕੀਤਾ ਜਾਂਦਾ ਹੈ ਜੇ ਸਤਿਗੁਰੂ ਦਾ ਹੁਕਮ ਹੋਵੇ । ਨਹੀਂ ਤਾਂ ਸਤਿਗੁਰੂ ਜੀ ਬਹੁਤ ਨਾਰਾਜ਼ ਹੋ ਜਾਣਗੇ ।" ਸੰਤ ਜੀ ਨੇ ਮੇਰੀ ਅਰਜ਼ ਪ੍ਰਵਾਨ ਨਾ ਕੀਤੀ। ਮੂੰਹ ਕਾਲਾ ਕਰਕੇ

ਸ਼ਾਮ ਦੇ ਦੀਵਾਨ ਵਿੱਚ ਆ ਹਾਜ਼ਰ ਹੋਏ । ਸਤਿਗੁਰਾਂ ਨਾਰਾਜ਼ ਹੋ ਕੇ ਆਖਿਆ, "ਮੂੰਹ ਕਾਲਾ ਕਰਕੇ ਕਿਉਂ ਆਇਆ ਹੈ ? ਤੈਨੂੰ ਮੈਂ ਆਖਿਆ ਹੈ ਮੂੰਹ ਕਾਲਾ ਕਰ ਕੇ ਆ ।" ਖੁਸ਼ੀ ਦੀ ਬਜਾਏ ਨਾਰਾਜ਼ਗੀ ਪ੍ਰਾਪਤ ਹੋਈ । ਸੰਤਾਂ ਨੇ ਰੋਂਦਿਆ ਹੋਇਆ ਬਾਹਰ ਆ ਕੇ ਮੂੰਹ ਧੋਤਾ । ਸਵੇਰੇ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮੰਡੀ ਤੋਂ ਵਾਰੇ ਦਾ ਭੋਗ ਪਾ ਕੇ ਪ੍ਰਸ਼ਾਦਾ ਪਾਣੀ ਛਕ ਕੇ ਸ਼੍ਰੀ ਭੈਣੀ ਸਾਹਿਬ ਚਲੇ ਗਏ। ਏਧਰ ਸੰਤ ਜੀ ਦੀ ਹਾਲਤ ਅੱਗੇ ਨਾਲੋਂ ਵੀ ਖ਼ਰਾਬ ਹੋ ਗਈ ਸੀ । ਮੈਂ ਸੰਤ ਜੀ ਅੱਗੇ ਅਰਜ਼ ਕੀਤੀ, "ਸੰਤ ਜੀ ਸਵੇਰੇ ਉੱਠ ਕੇ ਭਜਨ ਬੰਦਗੀ ਕਰਿਆ ਕਰੋ ।" ਸੰਤ ਜ਼ੀ ਨੇ ਕਿਹਾ, "ਅਸੀਂ ਇਸ਼ਨਾਨ ਕਰਕੇ ਸਵੇਰੇ ਪੱਥਰ ਤੇ ਬੈਠ ਕੇ ਭਜਨ ਕਰਨ ਲੱਗਦੇ ਹਾਂ। ਪਰ ਬਾਬਾ ਵਡਭਾਗ ਸਿੰਘ ਜੀ ਕਰਨ ਨਹੀਂ ਦਿੰਦੇ । ਆਖਦੇ ਹਨ ਹੁਣ ਮੈਂ ਤੈਨੂੰ ਦਰਿਆ ਵਿੱਚ ਡੋਬ ਕੇ ਮਾਰ ਦੇਣਾ ਹੈ । ਮੈਂ ਹੁਣ ਜਥੇਦਾਰ ਤੇ ਵੀ ਕਬਜ਼ਾ ਕਰ ਲਵਾਂਗਾ ਤੈਨੂੰ ਨਹੀਂ ਛੱਡਣਾ, ਤੂੰ ਸਾਡੀ ਨਿੰਦਿਆ ਬਹੁਤ ਕਰਵਾਈ ਹੈ ।" ਸੰਤ ਜੀ ਨੇ ਇੱਕ ਦਿਨ ਤੰਗ ਹੋ ਕੇ ਆਖਿਆ, "ਇਸ ਨਾਲੋਂ ਸਵਾਸ ਨਿਕਲ ਹੀ ਜਾਣ ਤਾਂ ਚੰਗਾ ਹੈ।" ਸੰਤ ਜੀ ਨੇ ਕਿਹਾ, "ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਫੋਟੋ ਮਨ ਵਿੱਚ ਧਾਰ ਕੇ ਪੱਥਰ 'ਤੇ ਬੈਠ ਗਿਆ ਤੇ ਆਖਿਆ, ਅੱਜ ਜੋ ਹੋਵੇਗੀ, ਵੇਖੀ ਜਾਵੇਗੀ । ਜੇ ਬਾਬੇ ਵਡਭਾਗ ਸਿੰਘ ਜੀ ਨੇ ਮੈਨੂੰ ਡੋਬ ਕੇ ਮਾਰਨਾ ਹੈ ਤਾਂ ਮਾਰ ਦੇਵੇ । ਜੇ ਮੇਰੇ ਸਿਰ 'ਤੇ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੱਥ ਹੈ ਤਾਂ ਬਾਬਾ ਵਡਭਾਗ ਸਿੰਘ ਮੇਰਾ ਵਾਲ ਵੀ ਵਿੰਗਾ ਨਹੀਂ ਕਰ ਸਕਦਾ ।" ਗੁਰਬਾਣੀ ਵਿੱਚ ਸਲੋਕ ਆਉਂਦਾ ਹੈ :-

ਸੁਖੁ ਦੂਖੁ ਸਮ ਕਰਿ ਨਾਮੁ ਅਧਾਰਾ ।।
ਆਪੇ ਪਾਰਿ ਉਤਾਰਣਹਾਰਾ ।।

(ਰਾਮਕਲੀ ਸਿਧ ਗੋਸਟਿ ਮ: 1 ਅੰਗ 943)

ਮੈਂ ਆਪਣੇ ਮਨ ਨੂੰ ਤਕੜਾ ਕਰ ਕੇ ਪੱਥਰ 'ਤੇ ਚੌਕੜਾ ਮਾਰ ਅੱਖੀਆਂ ਬੰਦ ਕਰਕੇ ਬੈਠ ਗਿਆ । ਥੋੜ੍ਹਾ ਸਮਾਂ ਹੋਇਆ ਮੈਨੂੰ ਪਤਾ ਨਹੀਂ ਕਿਸ ਨੇ ਚੁੱਕ ਕੇ ਦਰਿਆ ਵਿੱਚ ਸੁੱਟ ਦਿੱਤਾ । ਜਿਸ ਵਕਤ ਮੈਂ ਪਾਣੀ ਦੇ ਥੱਲਿਓਂ ਉਪਰ

ਆਇਆ ਜਲ ਦੇ ਉਪਰ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਖੜੇ ਸਨ । ਗੁਰਬਾਣੀ ਵਿੱਚ ਫੁਰਮਾਣ ਕਰਦੇ ਹਨ :

**ਆਪੈ ਨਾਲਿ ਗੋਸਟਿ ਆਪਿ ਉਪਦੇਸੈ ਆਪੇ ਸੁਘੜੁ ਸਰੂਪੁ ਸਿਆਣੀ ॥**
**ਆਪਣਾ ਚੋਜੁ ਕਰਿ ਵੇਖੈ ਆਪੇ ਆਪੇ ਸਭਨਾ ਜੀਆ ਕਾ ਹੈ ਜਾਣੀ ॥**

(ਮਰਦਾਨਾ 1 ਅੰਗ 553)

ਸਾਰਿਆਂ ਦੇ ਦਿਲਾਂ ਦੀ ਜਾਣਨ ਵਾਲੇ ਸਤਿਗੁਰੂ ਜੀ ਜਲ ਉਪਰ ਖੜ੍ਹੇ ਸਨ । ਮੇਰੀ ਬਾਂਹ ਫੜ ਕੇ ਬਚਨ ਕੀਤਾ '' ਕਰਤਾਰ, ਤਕੜਾ ਹੋ ਤੇ ਬਾਹਰ ਕੱਢ ਦਿੱਤਾ । ਮੇਰੇ ਕੱਪੜੇ ਗਿੱਲੇ ਸਨ ਮੈਂ ਫੇਰ ਓਥੇ ਹੀ ਭਜਨ ਕਰਨ ਲੱਗ ਪਿਆ । ਥੋੜ੍ਹਾ ਸਮਾਂ ਲੰਘਿਆ ਮੈਨੂੰ ਫੜ ਕੇ ਫੇਰ ਅੱਗੇ ਨਾਲੋਂ ਦੂਰ ਸੁੱਟਿਆ । ਅੱਗੇ ਨਾਲੋਂ ਪਾਣੀ ਵੀ ਕਾਫ਼ੀ ਡੂੰਘਾ ਸੀ । ਜਿਸ ਵਕਤ ਮੈਂ ਜਲ ਦੇ ਥੱਲਿਓਂ ਹੋ ਕੇ ਉੱਪਰ ਆਇਆ ਸਤਿਗੁਰੂ ਜੀ ਨੇ ਚਰਨਾਂ ਵਿੱਚ ਪਊਏ ਪਾਏ ਹੋਏ ਸਨ । ਬਾਹ ਫੜ ਕੇ ਫਿਰ ਦੁਬਾਰਾ ਬਚਨ ਕੀਤਾ, ''ਕਰਤਾਰ, ਅਸਾਂ ਤੈਨੂੰ ਡੁੱਬਣ ਨਹੀਂ ਦੇਣਾ । ਤੂੰ ਸਤਿਗੁਰਾਂ ਦਾ ਨਾਮ ਜਪਿਆ ਹੋਇਆ ਹੈ ।'' ਸੰਤ ਜੀ ਦੱਸਿਆ, ''ਮੈਨੂੰ ਖੁਸ਼ੀ ਚੜ੍ਹ ਗਈ । ਮੇਰੇ ਸਤਿਗੁਰੂ ਪ੍ਰਤਾਪ ਸਿੰਘ ਜੀ ਵਰਗਾ ਹੋਰ ਕੋਈ ਨਹੀਂ ਹੈ । ਹੁਣ ਬਾਬਾ ਵਡਭਾਗ ਸਿੰਘ ਜੀ ਮੇਰਾ ਕੁਝ ਨਹੀਂ ਵਿਗਾੜ ਸਕਦੇ । ਮੇਰੇ ਸਤਿਗੁਰੂ ਦਾ ਹੱਥ ਮੇਰੇ ਸਿਰ ਉੱਪਰ ਹੈ।'' ਸੰਤ ਜੀ ਫੇਰ ਉਸ ਤਰ੍ਹਾਂ ਪੱਥਰ ਉਪਰ ਬੈਠ ਕੇ ਭਜਨ ਵਿੱਚ ਲੀਨ ਹੋ ਗਏ । ਜਦੋਂ ਕੁਝ ਵਕਤ ਲੰਘਿਆ ਬਾਬੇ ਵਡਭਾਗ ਸਿੰਘ ਜੀ ਨੇ ਸੰਤ ਜੀ ਨੂੰ ਆਖਿਆ, ''ਐਤਕੀਂ ਮੈਂ ਵੇਖਦਾ ਹਾਂ ਕਿ ਤੈਨੂੰ ਕਿਸ ਤਰ੍ਹਾਂ ਬਚਾ ਲੈਣਗੇ ।'' ਸੰਤਾਂ ਨੇ ਸਤਿਗੁਰੂ ਜੀ ਦਾ ਧਿਆਨ ਧਰ ਕੇ ਕਿਹਾ, ''ਜਿਨ੍ਹਾਂ ਅੱਗੇ ਦੋ ਵਾਰ ਬਚਾਇਆ ਹੈ ਉਹ ਹੁਣ ਵੀ ਬਚਾ ਲੈਣਗੇ । ਜੋ ਤੁਸੀਂ ਕਰ ਸਕਦੇ ਹੋ ਕਰ ਲਵੋ ।'' ਸੰਤ ਜੀ ਭਜਨ ਕਰਨ ਲੱਗ ਪਏ । ਤੀਸਰੀ ਵਾਰ ਕਾਫ਼ੀ ਡੂੰਘੇ ਪਾਣੀ ਵਿੱਚ ਸੰਤ ਜੀ ਨੂੰ ਚੁੱਕ ਕੇ ਮਾਰਿਆ । ਜਿੱਥੇ ਪਾਣੀ ਬੜਾ ਰੋੜੂ ਸੀ । ਜਿਸ ਵਕਤ ਸੰਤ ਥੱਲਿਓਂ ਉੱਪਰ ਆਏ ਸ਼੍ਰੀ ਗੁਰੂ ਪ੍ਰਤਾਪ ਸਿੰਘ ਜੀ ਪਹਿਲਾਂ ਵਾਂਗ ਹੀ ਜਲ 'ਤੇ ਖੜ੍ਹੇ ਸਨ । ਸੰਤ ਜੀ ਦੀ ਬਾਂਹ ਫੜ ਕੇ ਬਾਹਰ ਲੈ ਆਏ ਤੇ

ਬਚਨ ਕੀਤਾ, "ਕਰਤਾਰ, ਲੈ ਹੁਣ ਬਾਬਾ ਵਡਭਾਗ ਸਿੰਘ ਜੀ ਤੇਰੇ ਲਾਗੇ ਨਹੀਂ ਆਉਣਗੇ।" ਏਨਾ ਬਚਨ ਕਰਕੇ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਲੋਪ ਹੋ ਗਏ । ਗੁਰਬਾਣੀ ਵਿੱਚ ਫੁਰਮਾਣ ਹੈ :

ਪਿਤਾ ਮੇਰੋ ਬਡੋ ਧਨੀ ਅਗਮਾ ॥
ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ ॥

(ਗੂ: ਮ: 5 ਅੰਗ 507)

ਇਸ ਤਰ੍ਹਾਂ ਸੰਤ ਜੀ ਨੇ ਦੱਸਿਆ, "ਸਤਿਗੁਰੂ ਜੀ ਨੇ ਸਾਡੀ ਰਖਸ਼ਾ ਕੀਤੀ । ਸਾਨੂੰ ਕੋਈ ਵੀ ਪਤਾ ਨਹੀਂ ਸੀ ਲੱਗਦਾ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਕਿੱਥੋਂ ਪ੍ਰਗਟ ਹੋ ਜਾਂਦੇ ਸਨ।" ਸੋ ਬਾਬਾ ਵਡਭਾਗ ਸਿੰਘ ਜੀ ਦਾ ਪਹਿਰਾ ਉਸ ਦਿਨ ਤੋਂ ਸੰਤ ਜੀ ਵਿੱਚੋਂ ਦੂਰ ਹੋ ਗਿਆ । ਗੁਰਬਾਣੀ ਵਿੱਚ ਸਤਿਗੁਰੂ ਜੀ ਦੀ ਉਸਤਤ ਬਾਰੇ ਫੁਰਮਾਣ ਹੈ :

ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ ॥
ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ ॥

(ਫੁਨਹੇ ਮ: 5 ਅੰਗ 1361)

# ਜਥੇਦਾਰ ਦੇਵਾ ਸਿੰਘ ਜੀ ਅੰਮ੍ਰਿਤਸਰ

ਗੁਰਬਾਣੀ ਵਿੱਚ ਬਹੁਤ ਸੁੰਦਰ ਸ਼ਬਦ ਆਉਂਦਾ ਹੈ :-

**ਅੰਧਕਾਰੁ ਮਿਟਿਓ ਤਿਹ ਤਨ ਤੇ ਗੁਰਿ ਸਬਦਿ ਦੀਪਕੁ ਪਰਗਾਸਾ**
**ਭ੍ਰਮ ਕੀ ਜਾਲੀ ਤਾ ਕੀ ਕਾਟੀ ਜਾ ਕਉ ਸਾਧ ਸੰਗਤਿ ਬਿਸ੍ਵਾਸਾ**
**ਤਾਰੀਲੇ ਭਵਜਲੁ ਤਾਰੂ ਬਿਖੜਾ ਬੋਹਿਥ ਸਾਧੂ ਸੰਗਾ**
**ਪੂਰਨ ਹੋਈ ਮਨ ਕੀ ਆਸਾ ਗੁਰੁ ਭੇਟਿਓ ਹਰਿ ਰੰਗਾ**

(ਗਉੜੀ ਮ: 5 ਅੰਗ 208)

ਰਾਵਲਪਿੰਡੀ ਵਿੱਚ ਇੱਕ ਜਥੇਦਾਰ ਦੇਵਾ ਸਿੰਘ ਜੀ ਰਹਿੰਦੇ ਸਨ । ਉਹ ਪਹਿਲਾਂ ਨਾਮਧਾਰੀਆਂ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਕੁਝ ਨਹੀਂ ਸਨ ਜਾਣਦੇ । ਇੱਕ ਦਿਨ ਰਾਵਲਪਿੰਡੀ ਵਿੱਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦਰਸ਼ਨ ਦਿੱਤੇ। ਦੇਵਾ ਸਿੰਘ ਜੀ ਤੇ ਤਿੰਨ ਹੋਰ ਆਦਮੀ ਮਕਾਨ ਦੀ ਚਿਣਾਈ ਦਾ ਕੰਮ ਕਰਦੇ ਹੁੰਦੇ ਸਨ । ਉਹਨਾਂ ਸਾਰਿਆਂ ਨੇ ਸੋਚਿਆ ਕਿ ਅੱਜ ਅਸੀਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਜ਼ਰੂਰ ਕਰਨੇ ਹਨ । ਨਾਮਧਾਰੀ ਉਹਨਾਂ ਉੱਤੇ ਬੜੀ ਸ਼ਰਧਾ ਭਾਵਨਾ ਰੱਖਦੇ ਹਨ । ਅੱਜ ਅਸੀਂ ਵੀ ਜਾ ਕੇ ਵੇਖਦੇ ਹਾਂ ਕਿ ਜਿਸ ਨੂੰ ਨਾਮਧਾਰੀ ਵੱਡੇ ਪ੍ਰਤਾਪ ਵਾਲਾ ਆਖਦੇ ਹਨ ਉਸ ਦਾ ਕਿੰਨਾ ਕੁ ਤੇਜ਼ ਪ੍ਰਤਾਪ ਹੈ । ਉਹ ਸਾਰੇ ਜਾਣੇ ਕੰਮ ਤੋਂ ਛੁੱਟੀ ਲੈ ਕੇ ਦਰਸ਼ਨ ਕਰਨ ਵਾਸਤੇ ਤੁਰ ਪਏ । ਉਸ ਵੇਲੇ ਦੇਵਾ ਸਿੰਘ ਜੀ ਦੇ ਸਿਰ ਉੱਪਰ ਰੰਗੀ ਹੋਈ ਨੋਕਦਾਰ ਪੱਗ ਸੀ ਚੌੜੀਆਂ ਫਾਟਾਂ ਵਾਲੀ ਬੋਸਕੀ ਦੀ ਕਾਲਰ ਵਾਲੀ ਕਮੀਜ਼ ਅਤੇ ਲੀਕਾਂ ਵਾਲਾ ਖੁੱਲ੍ਹਾ ਕੱਛਾ ਸੀ । ਜਿਸ ਵਕਤ ਉਹ ਬਾਜ਼ਾਰ ਵਿੱਚੋਂ ਲੰਘੇ ਤਾਂ ਅੱਗੇ ਬਾਜ਼ਾਰ ਵਿੱਚ ਬੜੇ ਸੋਹਣੇ ਖਰਬੂਜੇ ਵਿਕ ਰਹੇ ਸਨ । ਉਹਨਾਂ ਸੋਚਿਆ, "ਆਓ ਮਹਾਰਾਜ ਪ੍ਰਤਾਪ ਸਿੰਘ ਜੀ ਨੂੰ ਮੱਥਾ ਟੇਕਣ ਵਾਸਤੇ ਖਰਬੂਜੇ ਲੈ ਲਈਏ । ਦੇਵਾ ਸਿੰਘ ਦੇ ਸਾਥੀਆਂ ਨੇ ਉਸ ਦੀ ਗੱਲ ਮੰਨ ਲਈ ਅਤੇ ਖਰਬੂਜੇ ਖਰੀਦ ਲਏ । ਇਹਨਾਂ ਖਰਬੂਜਿਆਂ ਵਿੱਚੋਂ

ਇੱਕ ਖਰਬੂਜਾ ਹਰੀਆਂ ਲੀਕਾਂ ਵਾਲਾ ਸੀ। ਦੇਵਾ ਸਿੰਘ ਨੇ ਆਪਣੇ ਸਾਥੀਆਂ ਨੂੰ ਕਿਹਾ ਕਿ ਨਾਮਧਾਰੀ ਆਖਦੇ ਹਨ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਡੇ ਦਿਲ ਦੀ ਗੱਲ ਜਾਣ ਲੈਂਦੇ ਹਨ, ਉਹ ਜਾਣੀ ਜਾਣ ਹਨ । ਕਵੀ ਬੁੱਲ੍ਹਾ ਸ਼ਾਹ ਲਿਖਦਾ ਹੈ :-

**ਕਾਫ਼ -ਕੌਣ ਜਾਣੇ ਜਾਨੀ ਜਾਨ ਦੇ ਨੂੰ ਆਪ ਜਾਨਣਹਾਰ ਇਹ ਕੁੱਲ ਦਾ ਏ**
**ਪਰ ਤੁੱਛ ਦੇ ਊਪਰ ਮਾਣ ਜੇਤੇ ਸਿਧ ਕੀਤੇ ਇਸ ਦੇ ਨਹੀਂ ਭੁੱਲਦਾ ਏ**
**ਨੇਯਤਿ ਨੇਯਤਿ ਕਰ ਬੇਦ ਪੁਕਾਰਦੇ ਨੀ ਨਹੀਂ ਦੂਸਰਾ ਏਸਦੇ ਤੁੱਲ ਦਾ ਏ**
**ਬੁੱਲ੍ਹਾ ਸ਼ਾਹ ਸੰਭਾਲ ਜਦ ਆਪ ਦੇਖਾਂ ਸਦਾ ਸੁਹੰਗ ਪ੍ਰਕਾਸ਼ ਹੋਇ ਝੁੱਲਦਾ ਏ**

ਦੇਵਾ ਸਿੰਘ ਨੇ ਆਪਣੇ ਸਾਥੀਆਂ ਨੂੰ ਕਿਹਾ ਕਿ ਜੇਕਰ ਮਹਾਰਾਜ ਪ੍ਰਤਾਪ ਸਿੰਘ ਅੰਦਰ ਦੀ ਗੱਲ ਬੁੱਝ ਲੈਂਦੇ ਹਨ, ਤੇ ਉਹ ਵਾਕਿਆ ਹੀ ਅੰਤਰਯਾਮੀ ਹਨ, ਤਾਂ ਮੈਂ ਹਰੀਆਂ ਲੀਕਾਂ ਵਾਲਾ ਖਰਬੂਜਾ ਉਹਨਾਂ ਪਾਸ ਲੈ ਕੇ ਜਾਵਾਂਗਾ ਜੇਕਰ ਮੇਰਾ ਨਾਂ ਲੈ ਕੇ, ਮੈਨੂੰ ਆਵਾਜ਼ ਮਾਰ ਕੇ, ਖਰਬੂਜਾ ਮੈਨੂੰ ਆਪਣੇ ਹੱਥੀ ਦੇਣ ਤਾਂ, ਮੈਂ ਤਾਂ ਉਹਨਾਂ ਨੂੰ ਗੁਰੂ ਮੰਨਾਂਗਾ ਨਹੀਂ ਤੇ ਮੈਂ ਨਹੀਂ ਮੰਨਦਾ ਕਿ ਮਹਾਰਾਜ ਪ੍ਰਤਾਪ ਸਿੰਘ ਜਾਣੀ ਜਾਣ ਹਨ। ਜੇ ਮੇਰੀ ਇਹ ਮਨੋਕਾਮਨਾ ਪੂਰੀ ਕਰ ਦੇਣ ਤਾਂ ਮੈਂ ਅੱਜ ਤੋਂ ਨਾਮਧਾਰੀ ਬਣ ਜਾਵਾਂਗਾ । ਪਰ ਜੇ ਖਰਬੂਜਾ ਨਾ ਦਿੱਤਾ, ਤਾਂ ਅੱਜ ਤੋਂ ਬਾਅਦ ਕਦੀ ਉਹਨਾਂ ਨੂੰ ਮੱਥਾ ਨਹੀਂ ਟੇਕਾਂਗਾ । ਗੱਲਾਂ ਕਰਦੇ-ਕਰਦੇ ਦੇਵਾ ਸਿੰਘ ਤੇ ਉਸਦੇ ਸਾਥੀ ਜਿੱਥੇ ਦੀਵਾਨ ਲੱਗਾ ਹੋਇਆ ਸੀ ਓਥੇ ਪਹੁੰਚ ਗਏ । ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਚਿੱਟੇ ਦੁੱਧ ਬਸਤਰ ਪਾਈ ਆਸਣ 'ਤੇ ਚੌਂਕੜਾ ਲਗਾਈ ਬੈਠੇ ਸਨ। ਸਾਧ ਸੰਗਤ ਦਰਸ਼ਨ ਕਰ ਰਹੀ ਸੀ । ਉਹਨਾਂ ਦੇ ਕੋਲ ਪਹਿਲਾਂ ਵੀ ਖਰਬੂਜੇ ਪਏ ਹੋਏ ਸਨ। ਦੇਵਾ ਸਿੰਘ ਤੇ ਇਸਦੇ ਸਾਥੀਆਂ ਨੇ ਵੀ ਖਰਬੂਜੇ ਰੱਖ ਕੇ ਮੱਥਾ ਟੇਕ ਦਿੱਤਾ । ਸਾਰੇ ਖਰਬੂਜੇ ਦੂਜਿਆਂ ਖਰਬੂਜਿਆਂ ਦੇ ਵਿੱਚ ਰਲ ਗਏ । ਹਰੀਆਂ ਲੀਕਾਂ ਵਾਲਾ ਖਰਬੂਜਾ ਵੀ ਉਹਨਾਂ ਖਰਬੂਜਿਆਂ ਵਿੱਚ ਪਿਆ ਸੀ । ਉਹਨਾਂ ਦਾ ਦੀਵਾਨ ਵੱਲ ਖਿਆਲ ਨਹੀਂ ਸੀ ਸਗੋਂ ਖਰਬੂਜਿਆਂ ਵੱਲ ਖਿਆਲ ਸੀ ਕਿ ਮਹਾਰਾਜ ਪ੍ਰਤਾਪ

ਸਿੰਘ ਕਦੋਂ ਆਵਾਜ਼ ਮਾਰ ਕੇ ਖਰਬੂਜਾ ਦਿੰਦੇ ਹਨ । ਉਹ ਸੋਚਦੇ ਰਹਿ ਕੇ ਹਰੀਆਂ ਲਾਈਨਾਂ ਵਾਲਾ ਖਰਬੂਜਾ ਸਾਰਿਆਂ ਖਰਬੂਜਿਆਂ ਵਿੱਚ ਰਲ ਗਿਆ ਹੈ । ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਇਸ ਖਰਬੂਜੇ ਬਾਰੇ ਕਿਵੇਂ ਪਤਾ ਲੱਗੇਗਾ । ਪਰ ਉਹਨਾਂ ਨੂੰ ਇਸ ਗੱਲ ਦਾ ਨਹੀਂ ਪਤਾ ਸੀ ਕਿ ਸਤਿਗੁਰੂ ਜਿਸ ਨੂੰ ਜਣਾਉਂਦਾ ਹੈ ਉਹੀ ਉਸਨੂੰ ਜਾਣ ਸਕਦਾ ਹੈ। ਸਾਂਈ ਬੁੱਲਾ ਸ਼ਾਹ ਲਿਖਦਾ ਹੈ :

**ਮੀਮ- ਮੌਜੂਦ ਹਰ ਜਾਂ ਮੌਲਾ ਤੈਸੇ ਵੇਖ ਕੇਹਾ ਭੇਖ ਬਣਾਇਆ ਸੂ**
**ਜਿਵੇਂ ਇੱਕ ਹੀ ਤੁਖ਼ਮ ਬਹੁ ਤਰ੍ਹਾਂ ਦਿੱਸੇ ਤੂੰ ਹੈਂ ਆਪਣਾ ਆਪ ਫੁਲਾਇਆ ਸੂ**
**ਸਾਹ ਆਪਣੇ-ਆਪਣੇ ਖ਼ਿਆਲ ਕਰਦਾ ਨਰ ਨਾਰ ਹੋਇ ਦਿੱਤ ਮਿਲਾਯਾ ਸੂ**
**ਬੁਲ੍ਹਾ ਸ਼ੌਹ ਨਾ ਮੂਲ ਥੀਂ ਕੁਝ ਹੋਇਆ ਸੋ ਜਾਣਦਾ ਜਿਸੇ ਜਣਾਇਆ ਸੂ**

ਉਸ ਦੇ ਭੇਦ ਨੂੰ ਉਹੀ ਪਾ ਸਕਦਾ ਹੈ ਜਿਸ ਦੇ ਉਹ ਵੱਲ ਹੋ ਜਾਂਦਾ ਹੈ । ਦੇਵਾ ਸਿੰਘ ਦੇ ਸੋਚਦਿਆਂ-ਸੋਚਦਿਆਂ ਹੀ ਦੀਵਾਨ ਦਾ ਭੋਗ ਪੈ ਗਿਆ । ਅਰਦਾਸ ਹੋ ਗਈ । ਸਤਿਗੁਰੂ ਜੀ ਨੇ ਖਰਬੂਜਿਆਂ ਵਿੱਚ ਹੱਥ ਮਾਰਿਆ, ਨਾਲੇ ਚੌਰੀ ਕਰਨ ਵਾਲੇ ਸਿੱਖ ਨੂੰ ਕਿਹਾ, ਖਰਬੂਜੇ ਵਰਤਾ ਦਿਓ । ਸਿੱਖ ਖਰਬੂਜੇ ਵਰਤਾਉਣ ਲੱਗ ਪਿਆ । ਸਤਿਗੁਰੂ ਜੀ ਨੇ, ਹਰੀਆਂ ਲਾਈਨਾਂ ਵਾਲਾ ਖਰਬੂਜਾ ਹੱਥ ਵਿੱਚ ਫੜਿਆ ਹੋਇਆ ਸੀ, ਤੇ ਦੇਵਾ ਸਿੰਘ ਨੂੰ ਆਵਾਜ਼ ਮਾਰ ਕੇ ਆਖਿਆ, ਦੇਵਾ ਸਿੰਘ "ਆਹ ਲੈ ਆਪਣਾ ਖਰਬੂਜ਼ਾ । ਸਤਿਗੁਰੂ ਜੀ ਦੀ ਆਵਾਜ਼ ਸੁਣ ਕੇ ਦੇਵਾ ਸਿੰਘ ਤੇ ਸਾਥੀ ਉੱਠ ਕੇ ਅੱਗੇ ਆਏ। ਸਤਿਗੁਰੂ ਜੀ ਦੇ ਚਿਹਰੇ ਦੇ ਦਰਸ਼ਨ ਕੀਤੇ ਨੂਰੀ ਪ੍ਰਕਾਸ਼ ਝੱਲਿਆ ਨਾ ਗਿਆ । ਉਹ ਜ਼ਮੀਨ 'ਤੇ ਡਿੱਗ ਪਏ । ਉਹਨਾਂ ਨੂੰ ਪਤਾ ਨਾ ਲੱਗਾ ਕਿ ਉਹਨਾਂ ਨੂੰ ਕੀ ਹੋ ਗਿਆ ਹੈ ? ਉਹ ਕਾਫ਼ੀ ਚਿਰ ਓਥੇ ਹੀ ਪਏ ਰਹੇ । ਜਦੋਂ ਥੋੜੀ ਜਹੀ ਹੋਸ਼ ਆਈ ਤਾਂ ਸਾਥੀ ਫੜ ਕੇ ਡੇਰੇ ਲੈ ਗਏ । ਸਾਥੀਆਂ ਨੇ ਕਿਹਾ, ਦੇਵਾ ਸਿੰਘ ਤੇਰੀ ਮਨੋਕਾਮਨਾ ਪੂਰੀ ਹੋਈ ਹੈ ਕਿ ਨਹੀਂ । ਗੁਰਬਾਣੀ ਦਾ ਫ਼ੁਰਮਾਣ ਹੈ :

**ਕੋਟਿ ਪਤਿਤ ਉਧਾਰੇ ਖਿਨ ਮਹਿ ਕਰਤੇ ਬਾਰ ਨ ਲਾਗੈ ਰੇ ॥**
**ਦੀਨ ਦਰਦ ਦੁਖ ਭੰਜਨ ਸੁਆਮੀ ਜਿਸੁ ਭਾਵੈ ਤਿਸਹਿ ਨਿਵਾਜੈ ਰੇ ॥**
**(ਮ:5 ਅੰਗ 209)**

ਸਤਿਗੁਰੂ ਚਾਹੇ ਤਾਂ ਕੰਗਲੇ ਨੂੰ ਵੀ ਨਿਵਾਜ਼ ਦੇਵੇ । ਇਹ ਉਸ ਦੀ ਰਜ਼ਾ ਹੈ । ਅੱਖੀਂ ਡਿੱਠਾ ਸਾਰਾ ਕੌਤਕ ਵੇਖ ਕੇ ਦੇਵਾ ਸਿੰਘ ਦੀਆਂ ਅੱਖਾਂ ਵਿੱਚੋਂ ਤ੍ਰਿਪ ਤ੍ਰਿਪ ਹੰਝੂ ਵਹਿਣ ਲੱਗ ਪਏ । ਸਾਰੀ ਰਾਤ ਨੀਂਦ ਨਾ ਆਈ । ਦੇਵਾ ਸਿੰਘ ਨੂੰ ਉਹ ਨੂਰੀ ਪ੍ਰਕਾਸ਼ ਹਰ ਵੇਲੇ ਹੀ ਨਜ਼ਰ ਆ ਰਿਹਾ ਸੀ ਜਿਹੜਾ ਉਸ ਨੇ ਵੇਖਿਆ ਸੀ । ਦੇਵਾ ਸਿੰਘ ਦਾ ਦਿਲ ਕਾਹਲਾ ਪੈ ਗਿਆ ਸੀ ਕਿ ਕਦੋਂ ਜਾ ਕੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਜਾਣ। ਗੁਰਬਾਣੀ ਵਿੱਚ ਫੁਰਮਾਣ ਹੈ :

**ਅਪੁਨੇ ਸੇਵਕ ਸੰਗਿ ਤੁਮ ਪ੍ਰਭ ਰਾਤੇ ਓਤਿ ਪੋਤਿ ਭਗਤਨ ਸੰਗਿ ਜੋਰੀ ॥**
**ਪ੍ਰਿਉ ਪ੍ਰਿਉ ਨਾਮੁ ਤੇਰਾ ਦਰਸਨੁ ਚਾਹੈ ਜੈਸੇ ਦ੍ਰਿਸਟਿ ਓਹ ਚੰਦ ਚਕੋਰੀ ॥**
**(ਮ: 5, ਅੰਗ 208)**

ਆਖਰ ਰਾਤ ਖ਼ਤਮ ਹੋਈ। ਦਿਨ ਚੜ੍ਹਿਆ ਇਸ਼ਨਾਨ ਪਾਣੀ ਕਰਕੇ ਦੇਵਾ ਸਿੰਘ ਜੀ ਆਸਾ ਦੀ ਵਾਰ ਵਿੱਚ ਜਾ ਬੈਠੇ । ਭੋਗ ਪੈਣ ਉਪਰੰਤ ਸਤਿਗੁਰੂ ਜੀ ਦੇ ਚਰਨਾਂ ਵਿੱਚ ਹਾਜ਼ਰ ਹੋਏ । ਅਰਜ਼ ਕੀਤੀ ਸੱਚੇ ਪਾਤਸ਼ਾਹ ਕਿਰਪਾ ਕਰੋ । ਆਪਣੀ ਚਰਨੀਂ ਲਗਾ ਲਵੋ । ਦੇਵਾ ਸਿੰਘ ਕਹਿਣ ਲੱਗਾ । ਗੁਰਬਾਣੀ ਵਿੱਚ ਸ਼ਬਦ ਦਰਜ਼ ਹੈ :

**ਤੁਮ ਹਰਿ ਸੇਤੀ ਰਾਤੇ ਸੰਤਹੁ**
**ਨਿਬਾਹਿ ਲੇਹੁ ਮੋ ਕਉ ਪੁਰਖ ਬਿਧਾਤੇ ਓੜਿ ਪਹੁਚਾਵਹੁ ਦਾਤੇ ॥**
**ਤਰਣ ਸਾਗਰ ਬੋਹਿਥ ਚਰਣ ਤੁਮਾਰੇ ਤੁਮ ਜਾਨਹੁ ਅਪੁਨੀ ਭਾਤੇ॥**
**ਕਰਿ ਕਿਰਪਾ ਜਿਸੁ ਰਾਖਹੁ ਸੰਗੇ ਤੇ ਤੇ ਪਾਰਿ ਪਰਾਤੇ ॥**
**(ਮ: 5, ਅੰਗ 209)**

ਸਤਿਗੁਰੂ ਜੀ ਕੋਲੋਂ ਦੇਵਾ ਸਿੰਘ ਨੇ ਚਰਨਾਂ ਵਿੱਚ ਰਹਿਣ ਵਾਲੀ ਮੰਗ ਮੰਗੀ ਤਾਂ ਸਤਿਗੁਰੂ ਜੀ ਉਹਨਾਂ ਵੱਲ ਵੇਖ ਕੇ ਮੁਸਕਰਾਏ । ਬਚਨ ਕੀਤਾ, ਕਾਕਾ ਇਸ ਤਰ੍ਹਾਂ ਨਹੀਂ ਕਰੀਦਾ । ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਇਸਨੂੰ ਸਿੱਖ ਸਜਾ ਕੇ ਭਜਨ ਦੇ ਦਿਉ । ਅੰਮ੍ਰਿਤ ਦੀ ਦਾਤ ਵੀ ਦੇ ਦੇਵੋ । ਦੇਵਾ ਸਿੰਘ ਨੂੰ ਹੁਕਮ ਅਨੁਸਾਰ ਅੰਮ੍ਰਿਤ ਛਕਾਇਆ ਗਿਆ ਤੇ ਭਜਨ ਵੀ ਦਿੱਤਾ ਗਿਆ ਤੇ ਸਤਿਗੁਰੂ ਜੀ ਹੁਕਮ ਕੀਤਾ । ਗੁਰਬਾਣੀ ਵਿੱਚ ਫੁਰਮਾਣ ਹੈ :-

**ਹਰਿ ਹਰਿ ਕਥਹੂ ਨ ਮਨਹੁ ਬਿਸਾਰੇ ।**
**ਈਹਾ ਊਹਾ ਸਰਬ ਸੁਖਦਾਤਾ ਸਗਲ ਘਟਾ ਪ੍ਰਤਿਪਾਰੇ ॥**

**(ਮ: 5, ਅੰਗ 210)**

ਸਤਿਗੁਰੂ ਜੀ ਕਿਹਾ, ਹਰੀ ਦਾ ਨਾਮ ਸਰਬ ਸੁੱਖਾਂ ਦਾ ਖ਼ਜ਼ਾਨਾ ਹੈ । ਇਸ ਨਾਮ ਨੂੰ ਸਵਾਸ-ਸਵਾਸ ਜਪਣਾ ਹੈ । ਇਹ ਕਲਿਆਣਕਾਰੀ ਹੈ । ਉਸ ਦਿਨ ਤੋਂ ਦੇਵਾ ਸਿੰਘ ਨੇ ਪੱਗ ਸਿੱਧੀ ਕਰ ਲਈ, ਕਛਹਿਰਾ ਪਾਉਣਾ ਸ਼ੁਰੂ ਕਰ ਦਿੱਤਾ, ਮਾਸ, ਸ਼ਰਾਬ ਦਾ ਤਿਆਗ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਿੱਖ ਬਣ ਗਏ । ਨਾਮ ਜਪਣ ਲੱਗੇ ਜਿਸ ਨਾਮ ਦੀ ਬਾਬਤ ਗੁਰਬਾਣੀ ਵਿੱਚ ਸਲੋਕ ਆਉਂਦਾ ਹੈ :-

**ਸੁਖੁ ਨਾਹੀ ਰੇ ਹਰਿ ਭਗਤਿ ਬਿਨਾ**
**ਜੀਤਿ ਜਨਮੁ ਇਹੁ ਰਤਨੁ ਅਮੋਲਕੁ ਸਾਧਸੰਗਤਿ ਜਪਿ ਇਕ ਖਿਨਾ ॥**

**(ਮ:5 ਅੰਗ 210)**

## ਸ: ਖੇਮ ਸਿੰਘ ਜੀ

ਗੁਰਬਾਣੀ ਵਿੱਚ ਫੁਰਮਾਣ ਹੈ :-

ਜਬ ਇਹੁ ਮਨ ਮਹਿ ਕਰਤ ਗੁਮਾਨਾ
ਤਬ ਇਹੁ ਬਾਵਰੁ ਫਿਰਤ ਬਿਗਾਨਾ
ਜਬ ਇਹੁ ਹੂਆ ਸਗਲ ਕੀ ਰੀਨਾ
ਤਾ ਤੇ ਰਮਈਆ ਘਟਿ ਘਟਿ ਚੀਨਾ ।

(ਮ: 5, ਅੰਗ 235)

ਜਦੋਂ ਮਨੁੱਖ ਦੇ ਮਨ ਵਿੱਚ ਹੰਕਾਰ ਹੁੰਦਾ ਹੈ ਤਾਂ ਉਹ ਪਰਮੇਸਰ ਤੋਂ ਬਹੁਤ ਦੂਰ ਹੁੰਦਾ ਹੈ। ਜਦੋਂ ਮਨੁੱਖ ਮੈਂ ਨੂੰ ਮਾਰ ਕੇ ਮਨ ਸ਼ੁੱਧ ਕਰ ਲੈਂਦਾ ਹੈ ਉਦੋਂ ਪ੍ਰਮੇਸ਼ਰ ਉਸ ਦੇ ਕੋਲ ਹੁੰਦਾ ਹੈ । ਜ਼ਿਲ੍ਹਾ ਅੰਮ੍ਰਿਤਸਰ ਵਿੱਚ ਇੱਕ ਚੁਗਾਵਾ ਨਗਰ ਹੈ । ਇਸ ਨਗਰ ਦੀ ਸਾਧ ਸੰਗਤ ਦੇ ਅਰਜ਼ ਕਰਨ 'ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਚੁਗਾਵੇ ਦਰਸ਼ਨ ਦਿੱਤੇ । ਸਤਿਗੁਰੂ ਜੀ ਦੇ ਨਾਲ ਸੰਤ ਬੰਤਾ ਸਿੰਘ ਜੀ ਬੂੜੇ ਡੱਲੀਏ ਵੀ ਜਥੇ ਸਮੇਤ ਸਨ । ਸੰਤ ਬੰਤਾ ਸਿੰਘ ਪੂਰਨ ਸੰਤ ਸਨ । ਪੂਰਨ ਸੰਤਾਂ ਦਾ ਸੰਗ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ । ਗੁਰਬਾਣੀ ਵਿੱਚ ਸਾਹਿਬ ਲਿਖਦੇ ਹਨ :-

ਸੰਤ ਕਾ ਸੰਗੁ ਵਡਭਾਗੀ ਪਾਈਐ
ਸੰਤ ਕੀ ਸੇਵਾ ਨਾਮੁ ਧਿਆਈਐ

(ਅੰਗ 265)

ਸ਼ਾਮ ਨੂੰ ਰਾਗੀਆਂ ਤੋਂ ਬਾਅਦ ਸ੍ਰੀ ਸਤਿਗੁਰੂ ਜੀ ਨੇ ਬੰਤਾ ਸਿੰਘ ਜੀ ਨੂੰ ਦੀਵਾਨ ਲਾਉਣ ਵਾਸਤੇ ਹੁਕਮ ਕੀਤਾ । ਸਾਰੇ ਨਗਰਾਂ ਵਿੱਚ ਪਤਾ ਲੱਗ ਗਿਆ ਕਿ ਅੱਜ ਬੰਤਾ ਸਿੰਘ ਜੀ ਨੇ ਦੀਵਾਨ ਲਾਉਣਾ ਹੈ । ਸਤਿਗੁਰੂ ਜੀ ਦੇ ਹੁਕਮ ਅਨੁਸਾਰ ਦੀਵਾਨ ਅਸਥਾਨ 'ਤੇ ਜਥੇ ਨੇ ਸਾਜ ਖੜਕਾ ਦਿੱਤੇ ਅਤੇ ਦੀਵਾਨ ਸ਼ੁਰੂ ਹੋ ਗਿਆ । ਸੰਤ ਬੰਤਾ ਸਿੰਘ ਜੀ ਦੀ ਆਵਾਜ਼ ਬੜੀ ਭਾਰੀ ਸੀ ਅਤੇ ਦੂਰ-ਦੂਰ ਤੱਕ ਪਹੁੰਚਦੀ ਸੀ। ਉਹਨਾਂ ਦਿਨਾਂ ਵਿੱਚ ਬਹੁਤ ਲੰਮਾ ਸਮਾਂ ਦੀਵਾਨ ਚਲਦੇ ਰਹਿੰਦੇ ਸਨ । ਸੰਤ ਬੰਤਾ ਸਿੰਘ ਜੀ ਨੇ ਕੀਰਤਨ ਕਰਦਿਆਂ

ਉੱਚੀ ਆਵਾਜ਼ ਵਿੱਚ ਆਖਿਆ । ਸਾਧ ਸੰਗਤ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਗੁਰੂ ਨਾਨਕ ਵਿੱਚ ਕੋਈ ਫ਼ਰਕ ਨਹੀਂ ਹੈ । ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਵੀ ਗੁਰੂ ਨਾਨਕ ਵਾਂਗ ਕੋਈ ਅੰਤ ਨਹੀਂ ਪਾ ਸਕਦਾ । ਗੁਰਬਾਣੀ ਇਸ ਗਲ ਨੂੰ ਸਪੱਸ਼ਟ ਕਰਦੀ ਹੈ ।

**ਤੁਮ ਮਾਤ ਪਿਤਾ ਹਮ ਬਾਰਿਕ ਤੇਰੇ**
**ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ**
**ਕੋਇ ਨ ਜਾਨੈ ਤੁਮਰਾ ਅੰਤੁ**
**ਊਚੇ ਤੇ ਊਚਾ ਭਗਵੰਤ**
**ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ।।**
**ਨਾਨਕ ਦਾਸ ਸਦਾ ਕੁਰਬਾਨੀ ।।**

**(ਅੰਗ 268)**

ਪ੍ਰਮੇਸ਼ਰ ਬੇਅੰਤ ਹੈ ਉਸਦੀ ਲੀਲਾ ਦਾ ਕੋਈ ਅੰਤ ਨਹੀਂ ਪਾ ਸਕਦਾ । ਉਸ ਦਾ ਕੋਈ ਆਦਿ ਜਾਂ ਅੰਤ ਨਹੀਂ, ਉਹ ਮੌਜ ਦਾ ਮਾਲਕ ਹੈ । ਸੰਤਾਂ ਨੇ ਜਦੋਂ ਕਿਹਾ ਕਿ ਗੁਰੂ ਨਾਨਕ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਇੱਕੋ ਹਨ, ਤਾਂ ਗਰਮੀਆਂ ਦੇ ਦਿਨਾਂ ਵਿੱਚ ਰਾਮਗੜ੍ਹੀਆਂ ਦੇ ਘਰਾਨੇ ਵਿੱਚੋਂ ਇੱਕ ਸ: ਖੇਮ ਸਿੰਘ ਨਾਂ ਦਾ ਸਿੱਖ ਆਂਪਣੇ ਕੋਠੇ 'ਤੇ ਲੰਮਾ ਪਿਆ ਹੋਇਆ ਦੀਵਾਨ ਸੁਣਦਾ ਸੀ । ਜਦੋਂ ਸੰਤਾਂ ਦੀ ਆਵਾਜ਼ ਉਸ ਦੇ ਕੰਨ ਵਿੱਚ ਪਈ ਤਾਂ ਆਖਣ ਲੱਗਾ, ਇਹ ਜਥੇਦਾਰ ਕਿੰਨਾ ਝੂਠ ਬੋਲਦਾ ਹੈ । ਗੁਰੂ ਨਾਨਕ ਦੇਵ ਜੀ ਵਰਗਾ ਗੁਰੂ ਪ੍ਰਤਾਪ ਸਿੰਘ ਕਿਸ ਤਰ੍ਹਾਂ ਹੋ ਸਕਦਾ ਹੈ । ਇਹ ਭਾਈ ਖੇਮ ਸਿੰਘ ਨਾਮਧਾਰੀ ਨਹੀਂ ਸੀ । ਉਹ ਸੋਚਣ ਲੱਗਾ ਕਿ ਇਹ ਗੱਲ਼ ਕਿਸ ਤਰ੍ਹਾਂ ਠੀਕ ਹੋ ਸਕਦੀ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਅਨੁਸਾਰ ਅੱਗੇ ਕੋਈ ਦੇਹਧਾਰੀ ਗੁਰੂ ਨਹੀਂ ਹੈ । ਉਸ ਨੇ ਸੋਚ-ਸੋਚ ਕੇ ਇਹ ਵਿਚਾਰ ਬਣਾਈ ਕਿ ਚੱਲੋ ਸਵੇਰੇ ਜਾ ਕੇ ਦਰਸ਼ਨ ਕਰਾਂਗੇ, ਆਪੇ ਨਿਰਣਾ ਹੋ ਜਾਵੇਗਾ। ਅੱਧੀ ਰਾਤ ਨਾਲ ਸੰਤਾਂ ਨੇ ਦੀਵਾਨ ਦਾ ਭੋਗ ਪਾਇਆ । ਤਿੰਨ ਵਜੇ ਆਸਾ ਦੀ ਵਾਰ ਦਾ ਕੀਰਤਨ ਸ਼ੁਰੂ ਹੋ ਗਿਆ । ਭਾਈ ਖੇਮ ਸਿੰਘ ਜੀ ਨੇ ਉੱਠ ਕੇ ਇਸ਼ਨਾਨ ਕੀਤਾ ਅਤੇ ਆਸਾ ਦੀ ਵਾਰ ਵਿੱਚ ਮੱਥਾ ਟੇਕ ਕੇ ਬੈਠ ਗਏ । ਪਰ ਉਹਨਾਂ ਨੂੰ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਨਾ ਹੋਏ । ਉਹ ਇਹ ਸੋਚ ਕੇ ਆਏ ਸਨ ਕਿ ਜੇ

ਇਹਨਾਂ ਵਿੱਚੋਂ ਮੈਨੂੰ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਹੋ ਗਏ ਤਾਂ ਮੈਂ ਇਹਨਾਂ ਦਾ ਸਿੱਖ ਬਣ ਜਾਵਾਂਗਾ ।

ਪਰ ਉਹਨਾਂ ਨੂੰ ਇਸ ਤਰ੍ਹਾਂ ਦੇ ਦਰਸ਼ਨ ਨਾ ਹੋਏ । ਫਿਰ ਜਾ ਕੇ ਬੈਠ ਗਏ ਤੇ ਮਨ ਅੱਗੇ ਨਾਲੋਂ ਵੀ ਖ਼ਰਾਬ ਹੋ ਗਿਆ । ਆਸਾ ਦੀ ਵਾਰ ਦਾ ਭੋਗ ਪੈ ਗਿਆ। ਸ. ਖੇਮ ਸਿੰਘ ਦੀ ਮਨੋਕਾਮਨਾ ਪੂਰੀ ਨਾ ਹੋਈ । ਸਤਿਗੁਰੂ ਜੀ ਆਪਣੇ ਆਸਣ ’ਤੇ ਚੌਕੜਾ ਮਾਰ ਕੇ ਬੈਠੇ ਹੋਏ ਸਨ । ਸ. ਖੇਮ ਸਿੰਘ ਜੀ ਸੋਚਣ ਲੱਗੇ ਕਿ ਉਹ ਗੱਲ ਤਾਂ ਹੈ ਨਹੀਂ, ਚਲੋ ਇੱਕ ਵਾਰੀ ਫੇਰ ਮੱਥਾ ਟੇਕ ਲੈਂਦਾ ਹਾਂ । ਉਸ ਨੇ ਸਤਿਗੁਰੂ ਜੀ ਦੇ ਚਿਹਰੇ ਵੱਲ ਵੇਖ ਕੇ ਮੱਥਾ ਟੇਕਿਆ । ਜਿਸ ਵਕਤ ਸਿਰ ਚੁੱਕ ਕੇ ਚੇਹਰੇ ਵੱਲ ਵੇਖਿਆ ਤਾਂ ਪੁੱਠੇ ਹੋ ਕੇ ਜ਼ਮੀਨ ’ਤੇ ਡਿੱਗ ਪਏ । ਧੰਨ ਸ਼੍ਰੀ ਗੁਰੂ ਨਾਨਕ ਦੇਵ ਜੀ ਵਾਰ-ਵਾਰ ਮੁੱਖ ਵਿੱਚੋਂ ਉਚਾਰਣ ਕਰਨ ਲੱਗ ਪਏ । ਉਹਨਾਂ ਨੂੰ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੇਹ ਵਿੱਚੋਂ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਹੋ ਗਏ । ਉਹਨਾਂ ਦੇ ਸੰਕੇ ਦੀ ਨਿਵਰਤੀ ਹੋ ਗਈ । ਉਸ ਨੇ ਸਤਿਗੁਰੂ ਜੀ ਦੇ ਸਨਮੁੱਖ ਹੋ ਕੇ ਬੇਨਤੀ ਕੀਤੀ । ਮੈਂ ਭੁਲਣਹਾਰ ਹਾਂ । ਮੈਨੂੰ ਆਪਣਾ ਸਿੱਖ ਬਣਾ ਲਵੋ । ਸਤਿਗੁਰੂ ਜੀ ਨੇ ਉਸਨੂੰ ਭਜਨ ਦੁਆ ਦਿੱਤਾ ਤੇ ਆਪਣਾ ਸਿੱਖ ਬਣਾ ਲਿਆ। ਸ. ਖੇਮ ਸਿੰਘ ਦੇ ਮਨ ਵਿੱਚੋਂ ਇਹ ਆਵਾਜ਼ ਆਉਣ ਲੱਗੀ । ਸਾਂਈ ਬੁਲ੍ਹਾ ਸ਼ਾਹ ਲਿਖਦਾ ਹੈ :

**ਅਲਫ਼ - ਅੱਲਾ ਨਾਲ ਰੱਤਾ ਦਿਲ ਮੇਰਾ, ਮੈਨੂੰ ‘ਬੇ’ ਦੀ ਖ਼ਬਰ ਨਾ ਕਾਈ**
**‘ਬੇ’ ਪੜ੍ਹਦਿਆਂ ਮੈਨੂੰ ਸਮਝ ਨਾ ਆਵੇ, ਲੱਜ਼ਤ ਅਲਫ਼ ਦੀ ਆਈ**
**ਐਨ ਤੇ ਗ਼ੈਨ ਨੂੰ ਸਮਝ ਨਾ ਜਾਣਾ ਗੱਲ ਅਲਫ਼ ਸਮਝਾਈ**
**ਬੁਲ੍ਹਿਆ ਕੌਲ ਅਲਫ਼ ਦੇ ਪੂਰੇ ਜਿਹੜੇ ਦਿਲ ਦੀ ਕਰਨ ਸਫ਼ਾਈ**

## ਸ: ਜਗਤ ਸਿੰਘ ਜੀ

ਗੁਰਬਾਣੀ ਵਿੱਚ ਫੁਰਮਾਣ ਹੈ :-

> **ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ**
> **ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ**
> **ਬਲਿਹਾਰੀ ਕੁਦਰਤਿ ਵਸਿਆ**
> **ਤੇਰਾ ਅੰਤੁ ਨ ਜਾਈ ਲਖਿਆ**

**(ਮ: 1, ਅੰਗ 469)**

ਸਤਿਗੁਰੂ ਦਾ ਭੇਦ ਕੋਈ ਪਾ ਨਹੀਂ ਸਕਦਾ । ਪਾਕਿਸਤਾਨ ਬਨਣ ਤੋਂ ਪਹਿਲਾਂ ਦੀ ਇਹ ਸਾਖੀ ਇਸ ਗੱਲ ਨੂੰ ਸਪੱਸ਼ਟ ਕਰਦੀ ਹੈ । ਵਜੀਰਾਬਾਦ ਦੇ ਰਹਿਣ ਵਾਲਾ ਇੱਕ ਸੁਨਿਆਰਾ ਸੀ । ਜਿਸ ਦਾ ਨਾਮ ਜਗਤ ਸਿੰਘ ਜੀ ਸੀ । ਜਗਤ ਸਿੰਘ ਮਾ੍ਸ ਅਤੇ ਸ਼ਰਾਬ ਦਾ ਆਦੀ ਹੋ ਚੁੱਕਾ ਸੀ । ਜਿੰਨ੍ਹੇ ਵੀ ਪੈਸੇ ਕਮਾਉਣੇ ਉਸ ਨੇ ਉਹਨਾਂ ਪੈਸਿਆਂ ਦਾ ਮਾਸ-ਸ਼ਰਾਬ ਖਰੀਦ ਲੈਣਾ । ਇੱਕ ਵਾਰੀ ਉਹਨਾਂ ਦੇ ਨਗਰ ਵਿੱਚ ਸੰਤ ਸੁੰਦਰ ਸਿੰਘ ਜੀ ਮਾਨਾਂ ਵਾਲੀਏ ਨੇ ਦੀਵਾਨ ਲਗਾਇਆ । ਸੰਤ ਸੁੰਦਰ ਸਿੰਘ ਜੀ ਸਾਧੂ ਵੀ ਸਨ ਤੇ ਜਥੇਦਾਰ ਵੀ ਸਨ । ਗੁਰਬਾਣੀ ਵਿੱਚ ਸਤਿਗੁਰੂ ਜੀ ਸਪੱਸ਼ਟ ਕਰਦੇ ਹਨ ਕਿ ਪੂਰਨ ਸਾਧੂ ਦਾ ਸੰਗ ਕਰਕੇ ਹੰਕਾਰ ਦੂਰ ਹੋ ਜਾਂਦਾ ਹੈ ।

> **ਸੁਨਿ ਮੀਤਾ ਨਾਨਕੁ ਬਿਨਵੰਤਾ**
> **ਸਾਧ ਜਨਾ ਕੀ ਅਚਰਜ ਕਥਾ**
> **ਸਾਧ ਕੈ ਸੰਗਿ ਮਿਟੈ ਅਭਿਮਾਨੁ**
> **ਸਾਧ ਕੈ ਸੰਗਿ ਪ੍ਰਗਟੈ ਸੁਗਿਆਨੁ**

**(ਅਸਟਪਦੀ ਅੰਗ 271)**

ਉਪਰੋਕਤ ਤੁਕਾਂ ਤੋਂ ਪਤਾ ਲੱਗਦਾ ਹੈ ਕਿ ਸਾਧੂ ਦਾ ਸੰਗ ਕਰਨ ਨਾਲ ਮਨੁੱਖ ਨੂੰ ਬਹੁਤ ਸਾਰੇ ਗੁਣਾਂ ਦੀ ਪ੍ਰਾਪਤੀ ਹੁੰਦੀ ਹੈ । ਸੰਤ ਸੁੰਦਰ ਸਿੰਘ ਜੀ ਨੇ

ਜਗਤ ਸਿੰਘ ਨੂੰ ਆਪਦੇ ਕੋਲ ਬੁਲਾ ਕੇ ਆਖਿਆ, "ਮਾਸ-ਸ਼ਰਾਬ ਦਾ ਤਿਆਗ ਕਰਕੇ ਭਜਨ ਪੁੱਛ ਲੈ।" ਜਗਤ ਸਿੰਘ ਨੇ ਕਿਹਾ, "ਨਾ, ਮੈਂ ਮਾਸ-ਸ਼ਰਾਬ ਖਾਣਾ ਪੀਣਾ ਛੱਡਣਾ ਹੈ ਅਤੇ ਨਾ ਹੀ ਮੈਂ ਭਜਨ ਪੁੱਛਣਾ ਹੈ । ਜੇ ਮੈਂ ਸ਼ਰਾਬ ਪੀਣੀ ਛੱਡ ਵੀ ਦਿੱਤੀ ਤਾਂ ਮੇਰੇ ਸਾਥੀਆਂ ਨੇ ਮੈਨੂੰ ਢਾਹ ਕੇ ਮੇਰੇ ਮੂੰਹ ਵਿੱਚ ਪਾ ਦੇਣੀ ਹੈ ।" ਸੰਤ ਸੁੰਦਰ ਸਿੰਘ ਨੇ ਆਖਿਆ, "ਜਗਤ ਸਿੰਘ, ਜਿੰਨਾ ਮਰਜ਼ੀ ਖਾਈ ਪੀਵੀਂ ਜਾਈਂ ਪਰ ਭਜਨ ਪੁੱਛ ਲੈ । ਜਿਸ ਪ੍ਰਮੇਸ਼ਰ ਨੇ ਤੇਰੀ ਬਨਤ ਬਣਾਈ ਹੈ ਉਸਨੂੰ ਯਾਦ ਕਰਿਆ ਕਰ ।" ਗੁਰਬਾਣੀ ਵਿੱਚ ਸਿੱਖਿਆ ਮਿਲਦੀ ਹੈ :

**ਜਿਨਿ ਤੇਰੀ ਮਨ ਬਨਤ ਬਨਾਈ ਊਠਤ ਬੈਠਤ ਸਦ ਤਿਸਹਿ ਧਿਆਈ**
**ਤਿਸਹਿ ਧਿਆਇ ਜੋ ਏਕ ਅਲਖੈ ਈਹਾ ਊਹਾ ਨਾਨਕ ਤੇਰੀ ਰਖੈ**

(ਅਸਦਪਦੀ ਅੰਗ 270)

ਸੰਤ ਜੀ ਨੇ ਕਿਹਾ, "ਜਗਤ ਸਿੰਘ ਜਿਹੜਾ ਮਨੁੱਖ ਪ੍ਰਮੇਸ਼ਰ ਨੂੰ ਚੇਤੇ ਕਰਦਾ ਹੈ । ਪ੍ਰਮੇਸ਼ਰ ਉਸਦੀ ਲੋਕ ਪ੍ਰਲੋਕ ਵਿੱਚ ਸਹਾਇਤਾ ਕਰਦਾ ਹੈ ।" ਆਖਰ ਜਗਤ ਸਿੰਘ ਮੰਨ ਗਿਆ ਤੇ ਉਸਨੇ ਭਜਨ ਪੁੱਛ ਲਿਆ । ਜਗਤ ਸਿੰਘ ਦੀ ਭਜਨ ਪੁੱਛਦਿਆ ਹੀ ਇਹ ਹਾਲਤ ਹੋ ਗਈ ।

**ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ ॥**
**ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ ॥**

(ਅੰਗ 1374)

ਭਜਨ ਪੁੱਛਦਿਆਂ ਹੀ ਜਗਤ ਸਿੰਘ ਧਰਤੀ 'ਤੇ ਡਿੱਗ ਪਿਆ । ਘਰ ਪਹੁੰਚ ਕੇ ਜਗਤ ਸਿੰਘ ਨੇ ਸ਼ਰਾਬ ਦੀਆਂ ਬੋਤਲਾਂ ਭੰਨ ਦਿੱਤੀਆਂ । ਮਾਸ ਦਾ ਤਿਆਗ ਕਰ ਦਿੱਤਾ । ਆਪਣੇ ਸਾਥੀਆਂ ਨੂੰ ਉਸਨੇ ਕਿਹਾ ਕਿ ਤੁਸੀਂ ਵੀ ਭਜਨ ਪੁੱਛ ਲਵੋ । ਸੰਤ ਸੁੰਦਰ ਸਿੰਘ ਜੀ ਦੀ ਕਿਰਪਾ ਨਾਲ ਉਹਨਾਂ ਦਾ ਬੀਬੀ ਇੰਦਰ ਕੌਰ ਜੀ ਨਾਲ ਵਿਆਹ ਹੋ ਗਿਆ । ਸਮਾਂ ਪਾ ਕੇ ਉਹਨਾਂ ਦੇ ਘਰ ਲੜਕੇ ਪੈਦਾ ਹੋਏ । ਕੁਝ ਸਮੇਂ ਬਾਅਦ ਉਹਨਾਂ ਨੂੰ ਬੁਖਾਰ ਹੋ ਗਿਆ । ਵੈਦ ਕੋਲੋਂ ਦਵਾਈ ਲਈ ਪਰ ਕੁਝ ਫਰਕ ਨਾ ਪਿਆ । ਬੀਮਾਰੀ ਘਟਣ ਦੀ ਥਾਂ 'ਤੇ ਵੱਧਦੀ ਗਈ । ਡਾਕਟਰਾਂ ਵੈਦਾਂ ਨੇ ਜਵਾਬ ਦੇ ਦਿੱਤਾ । ਜਗਤ ਸਿੰਘ ਵਿੱਚ ਮਾਨੋ ਜਾਨ ਨਾ ਰਹੀ । ਮਨ ਵਿੱਚ ਇਸ ਤਰ੍ਹਾਂ ਦੇ ਵਿਚਾਰ ਆਉਣ ਲੱਗੇ । ਕਵੀ ਹਾਸ਼ਮ ਲਿਖਦਾ ਹੈ :

**ਯਾ ਪੀਰ ਸੁਣੋ ਫਰਿਆਦ ਮੇਰੀ, ਮੈਂ ਅਰਜ਼ ਗੁਨਾਹੀ ਕਰਦਾ ਹਾਂ**
**ਦੁੱਖ ਲਾਖ ਲਖੀਂ ਸੁਖ ਏਕ ਰਤੀ, ਮੈਂ ਪੈਰ ਓਸੇ ਵੱਲ ਧਰਦਾ ਹਾਂ**
**ਕੀ ਹੋਗੁ ਅਹਿਵਾਲ ਗੁਨਾਹੀ ਦਾ ਮੈਂ ਅਮਲ ਬੁਰੇ ਨਿੱਤ ਕਰਦਾ ਹਾਂ**
**ਹੁਣ ਡੁੱਬ ਰਿਹਾ ਵਿੱਚ ਫ਼ਰਕ ਨਹੀਂ ਜੇ ਤਾਰੋ ਤਾਂ ਮੈਂ ਤਰਦਾ ਹਾਂ**
**ਫੜ ਬਾਂਹ ਬਚਾਓ ਹਾਸ਼ਮ ਨੂੰ, ਯਾ ਪੀਰ ਮੇਰੇ ਮੈਂ ਡਰਦਾ ਹਾਂ**

ਜਗਤ ਸਿੰਘ ਦਾ ਮਨ ਇਸ ਤਰ੍ਹਾਂ ਦੇ ਵਾਸਤੇ ਪਾਉਣ ਲੱਗਾ । ਜਗਤ ਸਿੰਘ ਨੇ ਇਹ ਪ੍ਰਣ ਕਰ ਲਿਆ ਕਿ ਭਾਵੇਂ ਮੇਰਾ ਸਰੀਰ ਹੁਣ ਚੜ੍ਹ ਜਾਵੇ ਮੈਂ ਸਤਿਗੁਰੂ ਪ੍ਰਤਾਪ ਸਿੰਘ ਤੋਂ ਬਗੈਰ ਹੁਣ ਕਿਸੇ ਕੋਲੋਂ ਦਵਾਈ ਨਹੀਂ ਲੈਣੀ । ਉਹਨਾਂ ਨੇ ਘਰ ਦੇ ਜੀਆਂ ਨੂੰ ਕਿਹਾ ਕਿ ਜਿਸ ਤਰ੍ਹਾਂ ਵੀ ਹੋ ਸਕੇ ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਾ ਦਿਉ । ਅਖੀਰ ਸਤਿਗੁਰੂ ਜੀ ਨੂੰ ਯਾਦ ਕਰਦੇ-ਕਰਦੇ ਉਹ ਵਿਸਾਖੀ ਵਾਲੇ ਦਿਨ ਚੜ੍ਹਾਈ ਕਰ ਗਏ । ਉਹਨਾਂ ਦੇ ਸਾਰੇ ਰਿਸ਼ਤੇਦਾਰ ਕੱਠੇ ਹੋ ਗਏ ਅਤੇ ਸੰਸਕਾਰ ਕਰਨ ਦੀ ਤਿਆਰੀ ਕਰਨ ਲੱਗੇ । ਚੜ੍ਹਾਈ ਕਰਨ ਤੋਂ ਦੋ ਘੰਟੇ ਬਾਅਦ ਸੰਤ ਉੱਠ ਕੇ ਬੈਠ ਗਏ ਅਤੇ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ, ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ ਕਹਿਣ ਲੱਗ ਪਏ । ਵੇਖਣ ਵਾਲੇ ਸਾਰੇ ਹੈਰਾਨ ਹੋ ਗਏ ਕਿ ਇਹ ਕਿਸ ਤਰ੍ਹਾਂ ਹੋਇਆ ਹੈ। ਜਗਤ ਸਿੰਘ ਨੇ ਉਹਨਾਂ ਨੂੰ ਕਿਹਾ ਕਿ ਏਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਆਏ ਸਨ । ਤੁਸੀਂ ਦਰਸ਼ਨ ਨਹੀਂ ਕੀਤੇ । ਉਹ ਕਹਿਣ ਲੱਗੇ ਕਿ ਏਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਨਹੀਂ ਆਏ । ਤੁਸੀਂ ਝੂਠ ਬੋਲਦੇ ਹੋ । ਸੰਤ ਕਹਿਣ ਲੱਗੇ! ਕਿ ਏਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਆਏ ਸਨ । ਉਹਨਾਂ ਮੇਰੇ ਗਲ ਵਿੱਚ ਖੂੰਡਾ ਪਾ ਕੇ ਮੈਨੂੰ ਉਠਾ ਕੇ ਬਿਠਾ ਦਿੱਤਾ ਹੈ । ਨਾਲ ਹੀ ਬਚਨ ਕੀਤਾ, "ਕਿ ਜਗਤ ਸਿੰਘਾ ਤੈਨੂੰ ਚਾਲੀ ਸਾਲ ਉਮਰ ਹੋਰ ਦਿੱਤੀ ।" ਗੁਰਬਾਣੀ ਵਿੱਚ ਪਾਠ ਆਉਂਦਾ ਹੈ :

**ਮਿਰਤਕ ਕਉ ਜੀਵਾਲਨਹਾਰ ॥**
**ਭੂਖੇ ਕਉ ਦੇਵਤ ਅਧਾਰ ॥** (ਅੰਗ 283)

ਜਗਤ ਸਿੰਘ ਨੇ ਆਖਿਆ, ''ਸਤਿਗੁਰੂ ਜੀ ਨੇ ਮੈਨੂੰ ਮੋਏ ਹੋਏ ਨੂੰ ਜੀਵਾਇਆ ਹੈ'' ਤੇ ਨਾਲੇ ਹੁਕਮ ਕਰ ਗਏ ਹਨ ਕਿ ਕਲ੍ਹ ਅਸੀਂ ਵਜੀਰਾਬਾਦ ਜਾਣਾ ਹੈ। ਸੰਤ ਸੁੰਦਰ ਸਿੰਘ ਜੀ ਵੀ ਉਥੇ ਹੋਣਗੇ, ਤੂੰ ਕੱਲ੍ਹ ਉਥੇ ਆਈਂ।'' ਸੰਤਾਂ ਨੇ ਇੱਕ ਕਾਪੀ ਲਈ ਅਤੇ ਉਸ ਉੱਤੇ ਤਾਰੀਖ ਲਿਖ ਲਈ। ਅਗਲੇ ਦਿਨ ਸੰਤ ਇੱਕ ਜ਼ਿਮੀਦਾਰ ਦੇ ਟਾਂਗੇ 'ਤੇ ਬੈਠ ਕੇ ਵਜੀਰਾਬਾਦ ਨੂੰ ਚੱਲ ਪਏ। ਜਦੋਂ ਟਾਂਗਾ ਤੁਰਿਆ ਤਾਂ ਉਹ ਟਾਂਗੇ ਵਾਲਾ ਕਹਿਣ ਲੱਗਾ, ''ਜਗਤ ਸਿੰਘਾ, ਮੈਂ ਕੱਲ੍ਹ ਸ਼ਾਮ ਨੂੰ ਤੁਹਾਡੇ ਗੁਰੂ ਨੂੰ ਕਾਹਲੀ-ਕਾਹਲੀ ਤੁਹਾਡੇ ਘਰ ਵੱਲ ਤੁਰਿਆ ਜਾਂਦਿਆ ਵੇਖਿਆ ਸੀ।'' ਜਗਤ ਸਿੰਘ ਜੀ ਨੇ ਟਾਂਗੇ ਵਾਲੇ ਨੂੰ ਆਖਿਆ, ''ਅੱਜ ਸਤਿਗੁਰੂ ਜੀ ਨੇ ਵਜੀਰਾਬਾਦ ਆਉਣਾ ਹੈ। ਤੂੰ ਉਹਨਾਂ ਦੇ ਦਰਸ਼ਨ ਕਰਕੇ ਪਛਾਣ ਕਰ ਲਵੇਂਗਾ?'' ਸਤਿਗੁਰੂ ਦੀ ਖੁਸ਼ੀ ਪ੍ਰਾਪਤ ਕਰਨੀ ਬਹੁਤ ਔਖੀ ਹੈ। ਕਵੀ ਹਾਸ਼ਮ ਲਿਖਦਾ ਹੈ :

**ਜਿਸ ਦਿਨ ਸ਼ਹਿਰ ਮਹਿਬੂਬਾਂ ਵਾਲੇ, ਕੋਈ ਆਸ਼ਕ ਪੈਰ ਧਰੇਂਦਾ**
**ਜਾਨ ਖੁਰਾਕ ਬਣਾਵੇ ਗ਼ਮ ਦੀ ਅਤੇ ਪਲ-ਪਲ ਸੂਲ ਸਹੇਂਦਾ**
**ਸੀਸ ਉਤਾਰ ਪਿਆਲਾ ਕਰਕੇ ਅਤੇ ਲੈ ਹਥਿ ਭੀਖ ਮੰਗੇਂਦਾ**
**ਹਾਸ਼ਮ ਤਰਸ ਮਹਿਬੂਬਾਂ ਆਵੇ ਅਤੇ ਤਾਂ ਕੁਝ ਖੈਰ ਪਵੇਂਦਾ**

ਟਾਂਗੇ ਵਾਲਾ ਕਹਿਣ ਲੱਗਾ ਕਿ ਮੈਂ ਪਛਾਣ ਕਰ ਲਵਾਂਗਾ। ਵਜ਼ੀਰਾਬਾਦ ਪਹੁੰਚ ਕੇ ਟਾਂਗੇ ਵਾਲੇ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕੀਤੇ ਤਾਂ ਪਛਾਣ ਕਰ ਲਈ। ਜਗਤ ਸਿੰਘ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਨਮਸਕਾਰ ਕੀਤੀ। ਕੁਝ ਚਿਰ ਮਗਰੋਂ ਜਗਤ ਸਿੰਘ ਆਪਣਾ ਡੇਰਾ ਗੁਜਰਾਂਵਾਲਾ ਲੈ ਗਏ ਅਤੇ ਫਿਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਗੁਜਰਾਂਵਾਲੇ ਤੋਂ ਮੰਡੀ ਚਲੇ ਗਏ। ਓਥੇ ਇੱਕ ਦਿਨ ਬਾਰਸ਼ ਨਾਲ ਸੰਤਾਂ ਦਾ ਮਕਾਨ ਢਹਿ ਗਿਆ, ਉਸ ਵੇਲੇ ਉਹ ਅੰਦਰ ਹੀ ਸਨ। ਘਰ ਵਾਲਿਆਂ ਦੀ ਕੋਈ ਪੇਸ਼ ਨਾ ਜਾਏ। ਉਹ ਘਬਰਾ ਗਏ ਕਿ ਪਤਾ ਨਹੀਂ ਸੰਤਾਂ ਦੀ ਕੀ ਹਾਲਤ ਹੈ। ਥੋੜ੍ਹੇ ਸਮੇਂ ਬਾਅਦ ਉਹ ਆਪੇ ਹੀ ਬਾਹਰ ਆ ਗਏ ਅਤੇ ਕਹਿਣ ਲੱਗੇ ਕਿ ਤੁਹਾਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨਾਂ 'ਤੇ ਭਰੋਸਾ ਨਹੀਂ ਹੈ। ਉਨ੍ਹਾਂ ਮੈਨੂੰ ਚਾਲੀ ਸਾਲ ਉਮਰ ਦਿੱਤੀ ਹੈ। ਜਿੰਨ੍ਹਾਂ ਚਿਰ ਚਾਲੀ ਸਾਲ ਪੂਰੇ ਨਹੀਂ ਹੁੰਦੇ ਮੈਨੂੰ ਕੁਝ ਨਹੀਂ ਹੁੰਦਾ। ਇੱਕ ਦਿਨ ਉਹਨਾਂ ਨੂੰ

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਹੋਏ । ਉਨ੍ਹਾਂ ਸੋਚਿਆ ਕਿ ਮੇਰੇ ਚਾਲੀ ਸਾਲ ਪੂਰੇ ਹੋ ਗਏ ਹਨ । ਕਾਪੀ 'ਤੇ ਵੇਖਿਆ, ਹਿਸਾਬ ਲਾਇਆ ਕਿ ਮੇਰਾ ਸਮਾਂ ਪੂਰਾ ਹੋ ਗਿਆ ਹੈ । ਉਹਨਾਂ ਨੇ ਆਪਣੇ ਪੋਤਰੇ ਪ੍ਰਿਥੀਪਾਲ ਸਿੰਘ ਨੂੰ ਕਿਹਾ ਕਿ ਕਾਕਾ ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਰਾਤ ਨੂੰ ਦਰਸ਼ਨ ਹੋਏ ਹਨ । ਉਹ ਕਹਿੰਦੇ ਸਨ ਕਿ ਤਿਆਰ ਹੋ ਜਾ ਅਸੀਂ ਤੈਨੂੰ ਲੈਣ ਲਈ ਆਉਣਾ ਹੈ । ਮੈਂ ਮੰਗਲਵਾਰ ਜਾਂ ਬੁੱਧਵਾਰ ਨੂੰ ਚੜ੍ਹਾਈ ਕਰ ਜਾਣਾ ਹੈ । ਜਿਸ ਦਿਨ ਉਹਨਾਂ ਨੇ ਚੜ੍ਹਾਈ ਕਰਨੀ ਸੀ । ਉਸ ਦਿਨ ਉਹ ਗੁਰਦੁਵਾਰੇ ਆਸਾ ਦੀ ਵਾਰ ਵਿੱਚ ਗਏ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਆਸਣ 'ਤੇ ਮੱਥਾ ਟੇਕ ਕੇ ਘਰ ਆ ਗਏ । ਘਰ ਵਾਲਿਆਂ ਨੂੰ ਕਿਹਾ, ਜਾਓ ਗੁਰਦਵਾਰੇ ਦਰਸ਼ਨ ਕਰ ਆਓ । ਉਹ ਸਾਰੇ ਜਣੇ ਗੁਰਦਵਾਰੇ ਚਲੇ ਗਏ । ਸੰਤ ਜਗਤ ਸਿੰਘ ਜੀ ਆਪ ਮੰਜੇ 'ਤੇ ਕੱਪੜਾ ਵਿਛਾ ਕੇ ਲੇਟ ਗਏ ਅਤੇ ਉੱਪਰ ਚਾਦਰ ਤਾਣ ਲਈ । ਉਹਨਾਂ ਦੀ ਘਰਵਾਲੀ ਗੁਰਦਵਾਰੇ ਤੋਂ ਪ੍ਰਸ਼ਾਦ ਲੈ ਕੇ ਆਈ ਅਤੇ ਜਗਤ ਸਿੰਘ ਜੀ ਨੂੰ ਆਵਾਜ਼ ਮਾਰੀ, "ਲਓ ਪ੍ਰਸ਼ਾਦ ਛਕੋ ।" ਪਰ ਅੱਗੋਂ ਕੋਈ ਜਵਾਬ ਨਾ ਮਿਲਿਆ । ਉਸ ਨੇ ਮੂੰਹ ਤੋਂ ਚਾਦਰ ਪਰਾਂ ਕਰਕੇ ਵੇਖਿਆ ਤਾਂ ਸੰਤ ਚੜ੍ਹਾਈ ਕਰ ਗਏ ਸਨ । ਪੂਰੇ ਚਾਲ੍ਹੀ ਸਾਲਾਂ ਬਾਅਦ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਸਿੱਖ ਨੂੰ ਆਪਣੇ ਚਰਨਾਂ ਵਿੱਚ ਲੈ ਗਏ। ਗੁਰਬਾਣੀ ਵਿੱਚ ਫੁਰਮਾਣ ਹੈ :

ਪ੍ਰਭੁ ਬੇਅੰਤੁ ਕਿਛੁ ਅੰਤੁ ਨਾਹਿ ਸਭੁ ਤਿਸੈ ਕਰਣਾ
ਅਗਮ ਅਗੋਚਰੁ ਸਾਹਿਬੋ ਜੀਆਂ ਕਾ ਪਰਣਾ
ਹਸਤ ਦੇਇ ਪ੍ਰਤਿਪਾਲਦਾ ਭਰਣ ਪੋਖਣੁ ਕਰਣਾ
ਮਿਹਰਵਾਨੁ ਬਖਸਿੰਦੁ ਆਪਿ ਜਪਿ ਸਚੇ ਤਰਣਾ
ਜੋ ਤੁਧੁ ਭਾਵੈ ਸੋ ਭਲਾ ਨਾਨਕ ਦਾਸ ਸਰਣਾ

(ਪਉੜੀ ਅੰਗ 323)

# ਬੀਬੀ ਸੇਵਾ ਕੌਰ ਨੂੰ ਡਾਕੂਆਂ ਤੋਂ ਬਚਾਇਆ

ਠਾਕੁਰ ਹੋਏ ਆਪਿ ਦਇਆਲ
ਭਈ ਕਲਿਆਣ ਅਨੰਦ ਰੂਪ ਹੋਈ ਹੈ ਉਬਰੇ ਬਾਲ ਗੁਪਾਲ ।।ਰਹਾਉ।।
ਦੁਇ ਕਰ ਜੋੜਿ ਕਰੀ ਬੇਨੰਤੀ ਪਾਰਬ੍ਰਹਮੁ ਮਨਿ ਧਿਆਇਆ
ਹਾਥੁ ਦੇਇ ਰਾਖੇ ਪਰਮੇਸੁਰਿ ਸਗਲਾ ਦੁਰਤੁ ਮਿਟਾਇਆ
ਵਰ ਨਾਰੀ ਮਿਲਿ ਮੰਗਲੁ ਗਾਇਆ ਠਾਕੁਰ ਕਾ ਜੈਕਾਰੁ
ਕਹੁ ਨਾਨਕ ਜਨ ਕਉ ਬਲਿ ਜਾਈਐ ਜੋ ਸਭਨਾ ਕਰੇ ਉਧਾਰੁ
(ਮ: 5, ਅੰਗ 532)

ਉਪਰੋਕਤ ਤੁਕਾਂ ਇਸ ਗੱਲ ਦੀ ਗਵਾਹੀ ਭਰਦੀਆਂ ਹਨ ਕਿ ਜਦੋਂ ਸਤਿਗੁਰੂ ਦਇਆਲ ਹੋ ਜਾਵੇ ਤਾਂ ਮਨੁੱਖ ਦੀ ਕਲਿਆਣ ਹੋ ਜਾਂਦੀ ਹੈ । ਜਨਮ-ਮਰਨ ਦੇ ਗੇੜ ਵਿੱਚੋਂ ਮਨੁੱਖ ਮੁਕਤ ਹੋ ਜਾਂਦਾ ਹੈ । ਰਵਾਲਸਰ ਦੀ ਧਰਤੀ 'ਤੇ ਇੱਕ ਬੀਬੀ ਸੇਵਾ ਕੌਰ, ਜਿਸਦਾ ਜਵਾਈ ਤੇ ਲੜਕੀ, ਪਟਿਆਲੇ ਦੇ ਨੇੜੇ ਇੱਕ ਪਿੰਡ ਵਿੱਚ ਰਹਿੰਦੇ ਸਨ। ਬੀਬੀ ਸੇਵਾ ਕੌਰ ਰਵਾਲਸਰ ਤੋਂ ਚੱਲ ਕੇ, ਸ਼੍ਰੀ ਭੈਣੀ ਸਾਹਿਬ ਆਈ, ਅਤੇ ਸੱਚੇ ਪਾਤਸ਼ਾਹ ਜੀ ਕੋਲੋਂ, ਆਪਣੀ ਧੀ ਕੋਲ ਜਾਣ ਦੀ ਆਗਿਆ ਮੰਗੀ । ਸੱਚੇ ਪਾਤਸ਼ਾਹ ਜੀ ਨੇ ਆਗਿਆ ਦੇ ਦਿੱਤੀ । ਬੀਬੀ ਜੀ ਨੇ ਅਰਜ਼ ਕੀਤੀ, "ਸੱਚੇ ਪਾਤਸ਼ਾਹ, ਗੁਰੂ ਜਗਜੀਤ ਸਿੰਘ ਜੀ, ਆਪ ਜੀ ਨੇ ਰਸਤੇ ਵਿੱਚ ਮੇਰੀ ਰੱਖਿਆ ਕਰਨੀ ।" ਪਾਤਸ਼ਾਹ ਜੀ ਨੇ ਬਚਨ ਕੀਤਾ, "ਮਸਤਾਨੀਏ ਕੋਈ ਫ਼ਿਕਰ ਨਾ ਕਰ । ਸਤਿਗੁਰੂ ਪ੍ਰਤਾਪ ਸਿੰਘ ਜੀ ਸਾਰਿਆਂ ਦੀ ਰੱਖਿਆ ਕਰਦੇ ਹਨ, ਤੇਰੀ ਵੀ ਕਰਨਗੇ ।" ਮਸਤਾਨੀ ਦਾ ਫਿਕਰ ਮੁੱਕ ਗਿਆ । ਉਹਨਾਂ ਨੇ ਰਾਤ ਸ਼੍ਰੀ ਭੈਣੀ ਸਾਹਿਬ ਕੱਟੀ । ਸਵੇਰੇ ਇਸ਼ਨਾਨ ਕਰਕੇ ਨਿੱਤਨੇਮ ਕੀਤਾ ਅਤੇ ਪ੍ਰਸ਼ਾਦਾ ਛਕ ਕੇ ਅਰਦਾਸ ਕੀਤੀ ਅਤੇ ਸਮਾਨ ਲੈ ਕੇ ਸਤਿਗੁਰੂ ਜੀ ਦਾ ਆਸਰਾ ਲੈ ਕੇ ਤੁਰ ਪਏ । ਉਹਨਾ ਕੋਲ ਇੱਕ ਸੂਟ ਕੇਸ, ਇੱਕ ਸੇਬਾਂ ਦੀ ਪੇਟੀ ਤੇ ਇੱਕ ਝੋਲਾ ਸੀ । ਰੇਲ ਦਾ ਸਫ਼ਰ ਕਰਕੇ ਸਟੇਸ਼ਨ ਤੇ

ਉੱਤਰੇ ਅਤੇ ਬਾਹਰ ਆਣ ਕੇ ਇੱਕ ਦੁਕਾਨਦਾਰ ਕੋਲੋਂ ਪਿੰਡ ਜਾਣ ਦਾ ਰਸਤਾ ਪੁੱਛਿਆ । ਦੁਕਾਨਦਾਰ ਨੇ ਦੱਸਿਆ ਕਿ ਇਸ ਰਸਤੇ ਵਿੱਚ ਨਦੀ ਪੈਂਦੀ ਹੈ । ਉਸ ਵਿੱਚ ਪਾਣੀ ਬਹੁਤ ਹੈ, ਤੁਹਾਡੇ ਕੋਲੋਂ ਲੰਘਿਆ ਨਹੀਂ ਜਾਣਾ । ਜਦੋਂ ਦੁਕਾਨਦਾਰ ਨੇ ਇਸ ਤਰ੍ਹਾਂ ਆਖਿਆ ਤਾਂ ਕੋਲ ਹੀ ਦੋ ਬੰਦੇ ਖਲੋਤੇ ਸੁਣ ਰਹੇ ਸਨ । ਉਹਨਾਂ ਨੇ ਕਿਹਾ, "ਬੀਬੀ, ਅਸੀਂ ਓਸੇ ਪਿੰਡ ਜਾਣਾ ਹੈ । ਤੈਨੂੰ ਨਾਲ ਲੈ ਚੱਲਾਂਗੇ । ਤੈਨੂੰ ਘਰ ਪਹੁੰਚਾ ਦਿਆਂਗੇ।" ਉਹਨਾਂ ਨੇ ਜਦੋਂ ਇਸ ਤਰ੍ਹਾਂ ਆਖਿਆ ਤਾਂ ਦੁਕਾਨਦਾਰ ਚੁੱਪ ਕਰ ਗਿਆ । ਉਹਨਾਂ ਦੋਹਾਂ ਵਿੱਚੋਂ ਇੱਕ ਵੱਡੀ ਉਮਰ ਦਾ ਸੀ ਅਤੇ ਇੱਕ ਨੌਜਵਾਨ ਸੀ । ਇੱਕ ਨੇ ਸੇਬਾਂ ਦੀ ਪੇਟੀ ਚੁੱਕ ਲਈ ਤੇ ਇੱਕ ਨੇ ਸੂਟਕੇਸ ਚੁੱਕ ਲਿਆ । ਬੀਬੀ ਜੀ ਉਹਨਾਂ ਦੇ ਮਗਰ-ਮਗਰ ਤੁਰ ਪਏ । ਜਿਸ ਵੇਲੇ ਥੋੜ੍ਹਾ ਅੱਗੇ ਗਏ ਤਾਂ ਬੀਬੀ ਜੀ ਨੂੰ ਆਵਾਜ਼ ਆਈ, "ਮਸਤਾਨੀਏ ਇਹਨਾਂ ਕੋਲੋਂ ਪਿੱਛੇ ਮੁੜ ਜਾਹ ।" ਬੀਬੀ ਜੀ ਨੇ ਕੋਈ ਧਿਆਨ ਨਾ ਦਿੱਤਾ। ਬੀਬੀ ਜੀ ਸੋਚ ਰਹੇ ਸਨ ਕਿ ਇਹ ਆਵਾਜ਼ਾਂ ਮੈਨੂੰ ਕਿਸਨੇ ਦਿੱਤੀਆਂ ਹਨ। ਪਰ ਕੁਝ ਚਿਰ ਮਗਰੋਂ ਬੀਬੀ ਜੀ ਨੂੰ ਪਤਾ ਲੱਗ ਗਿਆ ਕਿ ਇਹ ਆਵਾਜ਼ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹੈ । ਗੁਰਬਾਣੀ ਵਿੱਚ ਪ੍ਰਮਾਣ ਹੈ :

**ਜੋ ਕਿਛੁ ਕਰੇ ਸੁ ਆਪੇ ਸੁਆਮੀ ਹਰਿ ਆਪੇ ਕਾਰ ਕਮਾਵੈ**
**ਹਰਿ ਆਪੇ ਹੀ ਮਤਿ ਦੇਵੈ ਸੁਆਮੀ ਹਰਿ ਆਪੇ ਬੋਲਿ ਬੁਲਾਵੈ**

**(ਮ: 4, ਅੰਗ 719)**

ਬੀਬੀ ਜੀ ਨੇ ਆਵਾਜ਼ ਸੁਣ ਕੇ ਉਹਨਾਂ ਦੋਹਾਂ ਸਰੀਰਾਂ ਨੂੰ ਆਖਿਆ," ਭਰਾਵੋ ਮੇਰਾ ਸਮਾਨ ਮੈਨੂੰ ਵਾਪਿਸ ਕਰ ਦਿਉ । ਮੈਂ ਪਿੱਛੇ ਨੂੰ ਮੁੜਨਾਂ ਹੈ ।" ਉਹਨਾਂ ਨੇ ਪੁੱਛਿਆ ਕਿ ਕੀ ਗੱਲ ਹੋ ਗਈ ਹੈ ? ਤੂੰ ਪਿੱਛੇ ਕਿਉਂ ਮੁੜਨਾ ਹੈ ? ਹੁਣ ਤਾਂ ਪਿੰਡ ਨੇੜੇ ਆ ਗਿਆ ਹੈ । ਅਸੀਂ ਤੈਨੂੰ ਘਰ ਛੱਡ ਆਵਾਂਗੇ । ਬੀਬੀ ਜੀ ਨੇ ਕਿਹਾ, ਮੈਨੂੰ ਇੱਕ ਕੰਮ ਚੇਤੇ ਆ ਗਿਆ ਹੈ । ਮੈਂ ਉਹ ਕੰਮ ਪਿੰਡ ਜਾਣ ਤੋਂ ਪਹਿਲਾਂ ਜ਼ਰੂਰੀ ਕਰਨਾ ਹੈ । ਉਹਨਾਂ ਨੇ ਬੀਬੀ ਨੂੰ ਕੁਝ ਅਯੋਗ ਗੱਲਾਂ ਵੀ ਆਖੀਆਂ । ਪਰ ਬੀਬੀ ਜੀ ਨੇ ਕਿਹਾ, "ਮੇਰਾ ਸਮਾਨ ਏਥੇ ਹੀ ਰੱਖ ਦਿਉ । ਮੈਂ

ਅੱਗੇ ਨਹੀਂ ਜਾਣਾ ।'' ਉਹਨਾਂ ਨੇ ਗੁੱਸੇ ਨਾਲ ਸਮਾਨ ਸੁੱਟ ਦਿੱਤਾ ਤੇ ਅੱਗੇ ਤੁਰ ਪਏ । ਸੇਬਾਂ ਦੀ ਪੇਟੀ ਟੁੱਟ ਗਈ । ਪੱਥਰ ਫੜ ਕੇ ਬੀਬੀ ਜੀ ਨੇ ਕਿੱਲ ਠੋਕੇ ਅਤੇ ਸੂਟਕੇਸ ਅਤੇ ਪੇਟੀ ਸਿਰ 'ਤੇ ਰੱਖ ਕੇ ਪਿੱਛੇ ਨੂੰ ਤੁਰ ਪਈ ਅਤੇ ਉਸ ਦੁਕਾਨਦਾਰ ਕੋਲ ਆ ਗਈ ਕਿ ਹੁਣ ਵਾਪਸ ਸ਼੍ਰੀ ਭੈਣੀ ਸਾਹਿਬ ਚਲੀ ਜਾਂਦੀ ਹਾਂ । ਦੁਕਾਨਦਾਰ ਨੇ ਪੁੱਛਿਆ, ''ਬੀਬੀ ਜੀ ਤੁਸੀਂ ਵਾਪਿਸ ਕਿਉਂ ਆ ਗਏ ਹੋ ?'' ਤਾਂ ਬੀਬੀ ਜੀ ਨੇ ਸਾਰੀ ਗੱਲ ਦੱਸ ਦਿੱਤੀ । ਦੁਕਾਨਦਾਰ ਨੇ ਆਖਿਆ, ''ਉਹਨਾਂ ਬੰਦਿਆਂ ਕੋਲੋਂ ਤਹਾਨੂੰ ਤੁਹਾਡੇ ਗੁਰੂ ਨੇ ਬਚਾਇਆ ਹੈ ।'' ਗੁਰਬਾਣੀ ਵਿੱਚ ਪ੍ਰਮਾਣ ਹੈ :

**ਘਟਿ ਘਟਿ ਬ੍ਰਹਮੁ ਪਸਾਰਿਆ ਭਾਈ ਪੇਖੈ ਸੁਣੈ ਹਜੂਰਿ**
**ਕਰਨ ਕਰਾਵਨ ਸਮਰਥੋ ਭਾਈ ਸਰਬ ਕਲਾ ਭਰਪੂਰਿ**

(ਮ: 5, ਅੰਗ 640)

ਦੁਕਾਨਦਾਰ ਨੇ ਬੀਬੀ ਜੀ ਨੂੰ ਕਿਹਾ, ''ਜਿਸ ਵਕਤ ਉਹਨਾਂ ਦੋਹਾਂ ਨੇ ਤੁਹਾਨੂੰ ਆਪਣੇ ਨਾਲ ਜਾਣ ਲਈ ਆਖਿਆ ਸੀ । ਮੈਂ ਚੁੱਪ ਕਰ ਗਿਆ ਸੀ । ਇਹ ਬੰਦੇ ਇਸ ਇਲਾਕੇ ਦੇ ਮੰਨੇ ਪ੍ਰਮੰਨੇ ਡਾਕੂ ਹਨ । ਇਹਨਾਂ ਦਾ ਇਹ ਹੀ ਕੰਮ ਹੈ ਜਨਾਨੀਆਂ ਕੱਢਣੀਆਂ ਤੇ ਘਰ ਰੱਖ ਕੇ ਵੇਚ ਦੇਣੀਆਂ । ਤੁਹਾਡੇ ਗੁਰੂ ਨੇ ਤੁਹਾਨੂੰ ਬਚਾ ਲਿਆ ਹੈ।'' ਗੁਰੂ ਵੱਲ ਜਦੋਂ ਬੰਦਾ ਮੁੱਖ ਕਰ ਲੈਂਦਾ ਹੈ ਤਾਂ ਗੁਰੂ ਵੀ ਉਸ ਦੀ ਸਹਾਇਤਾ ਕਰਦਾ ਹੈ ਪਰ ਸ਼ਰਤ ਇਹ ਹੈ ਕਿ ਗੁਰੂ ਨਾਲ ਪ੍ਰੇਮ ਪੂਰਾ ਹੋਵੇ । ਕਵੀ ਹਾਸ਼ਮ ਲਿਖਦਾ ਹੈ :

**ਰੱਖੀਂ ਲਾਜ ਨਿਲਾਜ ਨਾ ਹੋਵੀਂ ਏਥੇ ਪੈਰ ਪਿਛਾਂਹ ਨਾ ਧਰਨਾ**
**ਜ਼ਹਿਰ ਖੁਰਾਕ ਬਣਾਈ ਆਪੇ, ਅਤੇ ਮਰਨ ਕੋਲੋਂ ਕਿਉਂ ਡਰਨਾ**
**ਚਮਕੀ ਚਿਖਾ ਇਸ਼ਕ ਦੀ ਪਿਆਰੇ ਏਥੇ ਸਾਬਤ ਹੋ ਜਲ ਮਰਨਾ**
**ਹਾਸ਼ਮ ਇਹੋ ਕਮਾਲ ਇਸ਼ਕ ਦਾ ਜੋ ਸੀਸ ਅਗਾਹਾ ਧਰਨਾ**

ਬੀਬੀ ਜੀ ਨੇ ਕਿਹਾ, "ਤੂੰ ਪਹਿਲਾਂ ਕਿਉਂ ਨਹੀਂ ਦੱਸਿਆ ?" ਉਸ ਨੇ ਕਿਹਾ ਕਿ ਜੇ ਅਸੀਂ ਇਹਨਾਂ ਦੇ ਸਾਹਮਣੇ ਗੱਲ ਕਰਦੇ ਤਾਂ ਇਹਨਾਂ ਨੇ ਸਾਡਾ ਬੁਰਾ ਹਾਲ ਕਰਨਾ ਸੀ। ਏਸੇ ਤਰ੍ਹਾਂ ਗੱਲਾਂ ਕਰਦਿਆ ਉਸ ਪਿੰਡ ਦਾ ਇੱਕ ਰਾਮਦਾਸੀਆ ਸਿੰਘ 'ਤੇ ਉਸ ਦੀ ਘਰ ਵਾਲੀ ਆ ਗਏ । ਉਹਨਾਂ ਨੇ ਕਿਹਾ, "ਬੀਬੀ, ਅਸੀਂ ਉਸੇ ਪਿੰਡ ਦੇ ਹਾਂ ਤੇ ਤੇਰੇ ਜਵਾਈ ਅਤੇ ਲੜਕੀ ਨੂੰ ਅਸੀਂ ਜਾਣਦੇ ਹਾਂ ।" ਬੀਬੀ ਜੀ ਨੂੰ ਪਤਾ ਲੱਗ ਗਿਆ ਕਿ ਇਹ ਠੀਕ ਮੇਰੀ ਧੀ ਦੇ ਪਿੰਡ ਦੇ ਹਨ । ਬੀਬੀ ਇਹਨਾਂ ਦੇ ਨਾਲ ਤੁਰ ਪਈ ਅਤੇ ਆਪਣੀ ਧੀ ਦੇ ਘਰ ਪਹੁੰਚ ਗਈ । ਸੋ ਇਸ ਤਰ੍ਹਾ ਬੀਬੀ ਜੀ ਦੀ ਡਾਕੂਆਂ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਦਦ ਕੀਤੀ ।

# ਬੀਬੀ ਪੇਸ਼ੋ ਜੀ ਦਾ ਪ੍ਰਸ਼ਾਦਾ ਛਕਿਆ

ਗੁਰਬਾਣੀ ਵਿੱਚ ਸ਼ਬਦ ਆਉਂਦਾ ਹੈ :-

**ਰਮਈਆ ਕੇ ਗੁਨ ਚੇਤਿ ਪਰਾਨੀ ।। ਕਵਨ ਮੂਲ ਤੇ ਕਵਨ ਦ੍ਰਿਸਟਾਨੀ।**
**ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ ।। ਗਰਭ ਅਗਨਿ ਮਹਿ ਜਿਨਹਿ ਉਬਾਰਿਆ।।**
**ਬਾਰ ਬਿਵਸਥਾ ਤੁਝਹਿ ਪਿਆਰੈ ਦੂਧ ।। ਭਰਿ ਜੋਬਨ ਭੋਜਨ ਸੁਖ ਸੂਧ ।।**
**ਬਿਰਧਿ ਭਇਆ ਊਪਰਿ ਸਾਕ ਸੈਨ ।। ਮੁਖਿ ਅਪਿਆਓ ਬੈਠ ਕਉ ਦੈਨ ।।**
**ਇਹੁ ਨਿਰਗੁਨੁ ਗੁਨੁ ਕਛੂ ਨ ਬੂਝੈ ।। ਬਖਸਿ ਲੇਹੁ ਤਉ ਨਾਨਕ ਸੀਝੈ ।।**

**(ਅਸਟਪਦੀ :-ਅੰਗ 266)**

ਬੀਬੀ ਪੇਸ਼ੋ ਲਖਨਊ ਵਾਲੀ 'ਤੇ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬਹੁਤ ਕਿਰਪਾ ਸੀ। ਸਤਿਗੁਰੂ ਜੀ ਬੀਬੀ ਪਾਸੋਂ ਆ ਕੇ ਪ੍ਰਸ਼ਾਦਾ ਛਕਿਆ ਕਰਦੇ ਸਨ । ਬੀਬੀ ਪੇਸ਼ੋ ਇੱਕ ਦਿਨ ਬਾਜ਼ਾਰ 'ਚੋਂ ਕਣਕ ਲੈ ਆਈ ਸੋਧ ਦੀ ਕਰਕੇ ਆਟਾ ਪੀਹ ਕੇ ਸਤਿਗੁਰਾਂ ਨੂੰ ਯਾਦ ਕਰਨ ਲੱਗੀ, "ਗ਼ਰੀਬ ਨਿਵਾਜ਼! ਕਿਰਪਾ ਕਰੋ ! ਆ ਕੇ ਪ੍ਰਸ਼ਾਦਾ ਛਕੋ ।" ਸਤਿਗੁਰੂ ਜੀ ਨੂੰ ਯਾਦ ਕਰ-ਕਰ ਕੇ ਬੀਬੀ ਜੀ ਨੇ ਆਖਣਾ, "ਸਤਿਗੁਰੂ ਆਉਣ ਤਾਂ ਇਸ ਆਟੇ ਦਾ ਪ੍ਰਸ਼ਾਦਾ ਤਿਆਰ ਕਰਕੇ ਛਕਾਵਾਂ ।" ਕੋਈ ਪਤਾ ਨਾ ਲੱਗਾ ਕਿ ਸਤਿਗੁਰਾਂ ਦਾ ਲਖਨਊ ਆਉਣ ਦਾ ਪ੍ਰੋਗਰਾਮ ਕਦੋਂ ਤੇ ਕਿਸ ਵੇਲੇ ਬਣ ਗਿਆ, ਜਾਂ ਬੀਬੀ ਜੀ ਦੀ ਅਰਦਾਸ ਨੇ ਸਤਿਗੁਰੂ ਜੀ ਨੂੰ ਲਖਨਊ ਆਉਣ ਵਾਸਤੇ ਮਜ਼ਬੂਰ ਕਰ ਦਿੱਤਾ । ਸਤਿਗੁਰਾਂ ਦੇ ਲਖਨਊ ਆਉਣ ਦੀ ਖ਼ਬਰ ਸੁਣ ਕੇ ਸਾਧ ਸੰਗਤ ਨੂੰ ਚਾਅ ਚੜ੍ਹ ਗਿਆ । ਸਤਿਗੁਰੂ ਜੀ ਨੇ ਦਿੱਲੀ ਤੋਂ ਆਪਣੇ ਸਟੇਸ਼ਨ ਵੈਗਨ ਤੇ ਆ ਦਰਸ਼ਨ ਦਿੱਤੇ । ਗੁਰਬਾਣੀ ਵਿੱਚ ਸਲੋਕ ਹੈ :

**ਸਲੋਕ- ਉਸਤਤਿ ਕਰਹਿ ਅਨੇਕ ਜਨ ਅੰਤੁ ਨ ਪਾਰਾਵਾਰ**
**ਨਾਨਕ ਰਚਨਾ ਪ੍ਰਭਿ ਰਚੀ ਬਹੁ ਬਿਧਿ ਅਨਿਕ ਪ੍ਰਕਾਰ ।।**

**(ਸਲੋਕ ਅੰਗ 275)**

ਸਤਿਗੁਰੂ ਨੇ ਅਨੇਕ ਪ੍ਰਕਾਰ ਦੀ ਰਚਨਾ ਕੀਤੀ ਹੈ । ਉਸ ਦਾ ਅੰਤ ਪਾਰਾਵਾਰ ਪਾਉਣਾ ਬਹੁਤ ਔਖਾ ਹੈ । ਓਧਰ ਬੀਬੀ ਪੇਸ਼ੋ ਆਪਣੇ ਪੀਸੇ ਹੋਏ ਆਟੇ ਦੇ ਪ੍ਰਸ਼ਾਦੇ ਗੁਰਦੁਆਰੇ ਵਿੱਚ ਬਣਾ ਰਹੀ ਸੀ । ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਿੱਧੇ ਰਵਾ ਰਵੀ ਗੁਰਦਵਾਰੇ ਪਹੁੰਚ ਗਏ । ਲੰਗਰ ਵਿੱਚੋਂ ਉੱਠ ਕੇ ਬੀਬੀ ਨੇ ਸਤਿਗੁਰੂ ਜੀ ਨੂੰ ਨਮਸ਼ਕਾਰ ਕੀਤੀ । ਬੀਬੀ ਦਾ ਸੜਦਾ ਬਲਦਾ ਦਿਲ ਸਤਿਗੁਰਾਂ ਦੇ ਦਰਸ਼ਨ ਕਰਕੇ ਠੰਢਾ ਠਾਰ ਹੋ ਗਿਆ । ਕਵੀ ਸੁਰਜੀਤ ਪਾਤਰ ਜੀ ਲਿਖਦੇ ਹਨ :

**ਅਸਾਡੀ ਤੁਹਾਡੀ ਮੁਲਾਕਾਤ ਹੋਈ**
**ਜਿਵੇਂ ਬਲਦੇ ਜੰਗਲ 'ਤੇ ਬਰਸਾਤ ਹੋਈ**
**ਸੀ ਚਾਰੇ ਹੀ ਦਿਸ਼ਾ ਰਾਤ ਹੀ ਰਾਤ ਹੋਈ**
**ਤੇਰਾ ਮੁਖੜਾ ਦਿਸਿਆ ਤਾਂ ਪਰਭਾਤ ਹੋਈ**

ਬੀਬੀ ਪੇਸ਼ੋ ਜੀ ਤੇ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮੁਲਾਕਾਤ ਇਸ ਤਰ੍ਹਾਂ ਹੋਈ ਕਿ ਜਿਵੇਂ ਬਲਦੇ ਜੰਗਲ 'ਤੇ ਬਰਸਾਤ ਹੋ ਜਾਵੇ । ਇਵੇਂ ਬੀਬੀ ਦਾ ਸੜਦਾ-ਬਲਦਾ ਦਿਲ ਸ਼ਾਂਤ ਹੋ ਗਿਆ । ਸਤਿਗੁਰਾਂ ਬਚਨ ਕੀਤਾ "ਬੀਬੀ ਪੇਸ਼ੋ, ਲਿਆ ਪ੍ਰਸ਼ਾਦੇ ਛਕੀਏ ਜਿਹੜੇ ਤੂੰ ਸਾਡੇ ਲਈ ਤਿਆਰ ਕੀਤੇ ਹਨ । ਸਤਿਗੁਰੂ ਜੀ ਨੇ ਇਸ਼ਨਾਨ ਕਰਕੇ ਪ੍ਰਸ਼ਾਦਾ ਛਕਿਆ ਤੇ ਹੋਰ ਸਾਧ ਸੰਗਤ ਨੇ ਵੀ ਛਕਿਆ । ਸਤਿਗੁਰੂ ਜੀ ਬੀਬੀ ਪੇਸ਼ੋ ਦੀ ਝੋਲੀ ਵਿੱਚ ਖੁਸ਼ੀਆਂ ਪਾ ਕੇ ਵਾਪਿਸ ਪਰਤ ਆਏ ।

# ਸਰਦਾਰ ਬਹਾਦਰ ਸ਼ਿੰਗਾਰਾ ਸਿੰਘ ਜੀ ਦਾ ਗੋਦਾਮ ਬਚਾਉਣਾ

ਬੀਬੀ ਪੇਸ਼ੋ ਦੇ ਕੋਲੋਂ ਵਾਪਸ ਆ ਗਏ । ਸ਼ਾਮ ਦਾ ਦੀਵਾਨ ਗੁਰਦਵਾਰੇ ਵਿੱਚ ਹੀ ਲਾਉਣ ਦਾ ਹੁਕਮ ਹੋਇਆ । ਸੰਤ ਨਿਧਾਨ ਸਿੰਘ ਜੀ ਆਲਮ ਨੇ ਸ਼ਾਮ ਦਾ ਦੀਵਾਨ ਗੁਰਦਵਾਰੇ ਵਿੱਚ ਲਾਇਆ । ਭੋਗ ਤੋਂ ਉਪਰੰਤ ਹੁਕਮ ਹੋਇਆ, "ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸਰਦਾਰ ਬਹਾਦਰ ਸ਼ਿੰਗਾਰਾ ਸਿੰਘ ਜੀ ਦੀ ਕੋਠੀ ਵਿੱਚ ਹੋਵੇਗਾ । ਸਾਧ-ਸੰਗਤ ਕੋਠੀ ਦਰਸ਼ਨ ਦੇਵੇ । ਨਾਲ ਹੀ ਸਤਿਗੁਰੂ ਜੀ ਦਾ ਦਿੱਲੀ ਵਾਪਸ ਜਾਣ ਦਾ ਪ੍ਰੋਗਰਾਮ ਹੈ ।" ਸਾਧ ਸੰਗਤ ਨੂੰ ਪਤਾ ਲੱਗ ਗਿਆ ਕਿ ਆਸਾ ਦੀ ਵਾਰ ਤੋਂ ਬਾਅਦ ਸਤਿਗੁਰੂ ਜੀ ਨੇ ਚਲੇ ਜਾਣਾ ਹੈ । ਉਸ ਵਕਤ ਪੈਟਰੋਲ ਦੀ ਬਹੁਤ ਘਾਟ ਸੀ । ਸਤਿਗੁਰੂ ਜੀ ਸਰਦਾਰ ਜੀ ਨਾਲ ਬਚਨ ਕੀਤਾ, "ਸਵੇਰੇ ਜਾਣ ਵਾਸਤੇ ਸਾਨੂੰ ਪੈਟਰੋਲ ਚਾਹੀਦਾ ਹੈ ।" ਸਰਦਾਰ ਜੀ ਅਰਜ਼ ਕੀਤੀ, "ਗਰੀਬ ਨਿਵਾਜ਼ ! ਸਾਡੇ ਛੌਣੀ ਗੋਦਾਮ ਵਿੱਚ ਪੈਟਰੋਲ ਦਾ ਭਰਿਆ ਟਰੱਕ ਖੜਾ ਹੈ । ਉਸ ਵਿੱਚੋਂ ਜਿੰਨਾਂ ਮਰਜ਼ੀ ਹੈ ਲਾਲ ਸਿੰਘ ਕੱਢ ਕੇ ਲੈ ਆਵੇਗਾ ।" ਸਤਿਗੁਰੂ ਜੀ ਹੁਕਮ ਕੀਤਾ, "ਸਵੇਰੇ ਗੋਦਾਮ ਵਿੱਚੋਂ ਦਿੱਲੀ ਜਾਣ ਜੋਗਾ ਪੈਟਰੋਲ ਕੱਢ ਕੇ ਲੈ ਆਉਣਾ ।" ਇਹ ਡਿਊਟੀ ਲਾਲ ਸਿੰਘ ਦੀ ਲਾਈ ਗਈ । ਅਸੀਂ ਸਾਰੇ ਜਥੇ ਸਮੇਤ ਤੜਕੇ 3 ਵਜੇ ਆਸਾ ਦੀ ਵਾਰ ਵਾਲੇ ਕਮਰੇ ਵਿੱਚ ਪੁੱਜ ਗਏ । ਸੰਤ ਮੋਹਕਮ ਸਿੰਘ ਜੀ ਨੇ ਸਤਿਗੁਰੂ ਜੀ ਦਾ ਆਸਣ ਵਿਛਾ ਦਿੱਤਾ । ਆਲਿਮ ਜੀ ਨੇ ਆ ਕੇ ਵਾਰਾ ਸ਼ੁਰੂ ਕਰ ਦਿੱਤਾ । ਆਲਿਮ ਜੀ ਅੱਗੇ ਅਤੇ ਅਸੀਂ ਸਾਰੇ ਪਿੱਛੇ ਬੋਲ ਰਹੇ ਸਾਂ । ਸਾਨੂੰ ਉਸ ਵਕਤ ਵਾਰ ਲਾਉਣ ਦਾ ਅਭਿਆਸ ਹੋ ਚੁੱਕਾ ਸੀ । ਵਾਰੇ ਦਾ ਕੀਰਤਨ ਚੱਲ ਰਿਹਾ ਸੀ । ਉਧਰੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆ ਕੇ ਦਰਸ਼ਨ ਦਿੱਤੇ । ਸਤਿਗੁਰੂ ਜੀ ਦੀ ਬਾਬਤ ਗੁਰਬਾਣੀ ਵਿੱਚ ਪ੍ਰਮਾਣ ਹੈ :-

ਸਲੋਕ : ਜੀਅ ਜੰਤ ਕੇ ਠਾਕੁਰਾ ਆਪੇ ਵਰਤਣਹਾਰ
ਨਾਨਕ ਏਕੋ ਪਸਰਿਆ ਦੂਜਾ ਕਹ ਦ੍ਰਿਸਟਾਰ

(ਅੰਗ 292)

ਵਾਰੇ ਦਾ ਬਹੁਤ ਰਸ ਬਣਿਆ । ਭਾਈ ਵਜੀਰ ਸਿੰਘ ਤੇ ਸੰਤ ਰਤਨ ਸਿੰਘ ਜੀ ਸ਼ਬਦ ਪੜ੍ਹਨ ਲੱਗ ਪਏ । ਸਾਧ ਸੰਗਤ ਵਾਸਤੇ ਸ੍ਰੀ ਭੈਣੀ ਸਾਹਿਬ ਹੀ ਬਣ ਗਿਆ । ਸਾਧ-ਸੰਗਤ ਦੇ ਨਾਲ ਸਾਰਾ ਕਮਰਾ ਭਰ ਗਿਆ । ਸਾਨੂੰ ਕੋਈ ਸਮਝ ਨਾ ਆਈ ਕਿ ਅੱਜ ਵਾਰੇ ਦਾ ਐਨਾ ਰਸ ਕਿੱਥੋਂ ਆ ਰਿਹਾ ਹੈ । ਸਤਿਗੁਰੂ ਜੀ ਸਾਨੂੰ ਬੋਲਦਿਆ ਨੂੰ ਵੇਖ ਕੇ ਬਹੁਤ ਖੁਸ਼ ਹੋਏ ਸਰਦਾਰ ਜੀ ਸਤਿਗੁਰਾਂ ਦੇ ਕੋਲ ਬੈਠੇ ਹੋਏ ਸਨ । ਵਾਰੇ ਦਾ ਇਤਨਾ ਰਸ ਬਣਿਆ ਕਿ ਆਲਿਮ ਜੀ ਖੜਤਾਲਾਂ ਲੈ ਕੇ ਨਿਰਤਕਾਰੀ ਕਰਨ ਲੱਗ ਪਏ । ਸਤਿਗੁਰੂ ਪ੍ਰਤਾਪ ਸਿੰਘ ਜੀ ਸਮਰੱਥ ਸਤਿਗੁਰੂ ਜੀ ਦੇ ਸਾਧ ਸੰਗਤ ਦਰਸ਼ਨ ਕਰ ਰਹੀ ਸੀ । ਗੁਰਬਾਣੀ ਵਿੱਚ ਪ੍ਰਮਾਣ ਹੈ :-

ਸਿਰ ਊਪਰਿ ਠਾਢਾ ਗੁਰੁ ਸੂਰਾ ॥ ਨਾਨਕ ਤਾ ਕੇ ਕਾਰਜ ਪੂਰਾ ॥
ਮਤਿ ਪੂਰੀ ਅੰਮ੍ਰਿਤੁ ਜਾ ਕੀ ਦ੍ਰਿਸਟਿ ॥ ਦਰਸਨੁ ਪੇਖਤ ਉਧਰਤ ਸ੍ਰਿਸਟਿ॥
ਚਰਨ ਕਮਲ ਜਾ ਕੇ ਅਨੂਪ ॥ ਸਫਲ ਦਰਸਨੁ ਸੁੰਦਰ ਹਰਿ ਰੂਪ ॥

(ਅੰਗ 293)

ਇੱਕ ਸਤਿਗੁਰੂ ਜੀ ਦੇ ਦਰਸ਼ਨ ਦੂਸਰਾ ਵਾਰੇ ਦਾ ਰਸ ਮਾਣ ਕੇ ਸੰਗਤਾਂ ਝੂਮ ਰਹੀਆਂ ਸਨ । ਉਸ ਵਕਤ ਇਹ ਸ਼ਬਦ ਪੜ੍ਹਿਆ ਜਾ ਰਿਹਾ ਸੀ ।

ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥

(ਮ:3 ਅੰਗ 853)

ਦੀਵਾਨ ਵਿੱਚ ਬੈਠਿਆ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਹਸਤ ਕੰਵਲਾਂ ਨਾਲ ਇਸ ਤਰ੍ਹਾਂ ਕੀਤਾ ਜਿਵੇਂ ਕਿਸੇ ਚੀਜ਼ ਨੂੰ ਪਿੱਛੇ ਵੱਲ ਧੱਕੀਦਾ ਹੈ । ਦੋ ਤਿੰਨ ਵਾਰ ਸਤਿਗੁਰੂ ਜੀ ਨੇ ਇਸ ਤਰ੍ਹਾਂ ਕੀਤਾ ਪਰ ਇਸ ਦੀ ਕਿਸੇ ਨੂੰ ਕੋਈ ਸਮਝ ਨਾ ਆਈ ਕਿ ਸਤਿਗੁਰੂ ਜੀ ਕਿਸ ਕਾਰਨ ਕਰਕੇ ਇਸ ਤਰ੍ਹਾਂ

ਕੀਤਾ ਹੈ ।

ਉੱਧਰ ਸੰਤ ਲਾਲ ਸਿੰਘ ਜੀ ਵੈਗਨ ਲੈ ਕੇ ਛੌਣੀ ਪੈਟਰੋਲ ਲੈਣ ਵਾਸਤੇ ਪਹੁੰਚ ਗਏ ਸਨ । ਓਧਰ ਕੋਠੀ ਵਿੱਚ ਇਲਾਹੀ ਕੀਰਤਨ ਹੋ ਰਿਹਾ ਸੀ । ਆਸਾ ਦੀ ਵਾਰ ਦੇ ਥੋੜੇ ਛੱਕੇ ਬਾਕੀ ਸਨ । ਨਾਲੇ ਸਵੇਰ ਵੀ ਹੋਣ ਵਾਲੀ ਸੀ । ਸਰਦਾਰ ਜੀ ਦੇ ਗੋਦਾਮ ਦਾ ਚੌਂਕੀਦਾਰ ਕਾਹਲੀ-ਕਾਹਲੀ ਭੱਜਾ ਆਇਆ । ਉਹਦੇ ਸਾਹ ਨਾਲ ਸਾਹ ਨਹੀਂ ਸੀ ਰਲ ਰਹੇ । ਉਸ ਨੇ ਕੋਠੀ ਪਹੁੰਚ ਕੇ ਰੌਲਾ ਪਾ ਦਿੱਤਾ । ਇਸ ਤੋਂ ਪਹਿਲਾਂ ਸਤਿਗੁਰੂ ਜੀ ਨੇ ਆਲਿਮ ਜੀ ਨੂੰ ਕਹਿ ਦਿੱਤਾ ਸੀ ਕਿ ਭੋਗ ਛੇਤੀ ਪਾ ਦੇਵੋ । ਚੌਂਕੀਦਾਰ ਨੇ ਕਿਹਾ, "ਸਰਦਾਰ ਜੀ, ਗੋਦਾਮ ਕੋ ਆਗ ਲੱਗ ਗਈ ਹੈ ।" ਇਸ ਰੌਲੇ ਨੂੰ ਸੁਣ ਕੇ ਸਭ ਸਰੀਰ ਗੋਦਾਮ ਵਿੱਚ ਜਾਣ ਲਈ ਤਿਆਰ ਹੋ ਗਏ । ਕੁਝ ਸਰੀਰਾਂ ਨੂੰ ਉੱਠਦਿਆਂ ਵੇਖ ਕੇ ਸਤਿਗੁਰੂ ਜੀ ਹੱਥ ਦਾ ਇਸ਼ਾਰਾ ਕਰਕੇ ਕਿਹਾ, "ਸਾਧ ਸੰਗਤ ਜੀ ਬੈਠ ਜਾਓ ।" ਸਾਰੀ ਸਾਧ ਸੰਗਤ ਬੈਠ ਗਈ । ਵਾਰੇ ਦਾ ਭੋਗ ਪਾ ਕੇ ਅਰਦਾਸ ਕੀਤੀ ਗਈ । ਪਰ ਕਾਫ਼ੀ ਸਰੀਰਾਂ ਦਾ ਧਿਆਨ ਗੋਦਾਮ ਵੱਲ ਸੀ । ਸਤਿਗੁਰਾਂ ਬਚਨ ਕੀਤਾ, "ਇਸ ਕੋਲੋਂ ਪੁੱਛੋ ਅੱਗ ਕਿਸ ਤਰ੍ਹਾਂ ਲੱਗੀ ਹੈ ?" ਅਸੀਂ ਸਾਰੇ ਚੁੱਪ ਕਰ ਗਏ । ਸਤਿਗੁਰੂ ਸੱਚੇ ਪਾਤਸ਼ਾਹ ਜੀ ਵੀ ਬੈਠ ਗਏ । ਸਰਦਾਰ ਜੀ ਨੇ ਚੌਂਕੀਦਾਰ ਨੂੰ ਪੁੱਛਿਆ, "ਅਬ ਬਤਾਓ, ਗੋਦਾਮ ਕੋ ਆਗ ਕੈਸੇ ਲਗੀ ?" "ਸਰਦਾਰ ਜੀ, ਆਪ ਕੋ ਕੈਸੇ ਬਤਾਏ ।" ਜੋ ਸਰਦਾਰ ਜੀ ਗੋਦਾਮ ਸੇ ਤੇਲ ਲੇਨੇ ਗਏ ਥੇ, ਉਨੋ ਨੇ ਮੁਝੇ ਕਹਾ ਟਰੱਕ ਸੇ ਤੇਲ ਨਿਕਾਲੋ । ਕੋਈ ਰੌਸ਼ਨੀ ਕਾ ਪ੍ਰਬੰਧ ਕਰੋ । ਸਰਦਾਰ ਜੀ, ਆਪਕੋ ਪਤਾ ਹੈ ਆਪ ਕੀ ਏਕ ਗੋਦਾਮ ਮੇਂ ਲੈਂਪ ਪੜੀ ਹੈ । ਹਮ ਉਸ ਕੋ ਜਲਾ ਕਰ ਲੇ ਆਏ । ਸਰਦਾਰ ਜੀ ਨੇ ਤੇਲ ਨਿਕਾਲਣਾ ਸ਼ੁਰੂ ਕਰ ਦੀਯਾ । ਜਿਸ ਵਕਤ ਥੋੜ੍ਹਾ ਤੇਲ ਨਿਕਲ ਚੁੱਕਾ ਥਾ ਕਿ ਲੈਂਪ ਮੇਂ ਸੇ ਆਗ ਨਿਕਲੀ । ਜੋ ਉਧਰ ਘਾਸ ਕਾ ਛੱਪਰ ਥਾ ਉਸ ਕੋ ਭੀ ਆਗ ਲੱਗੀ । ਸਰਦਾਰ ਜੀ ਕੇ ਦੋਨੋਂ ਹਾਥ ਜਲ ਗਏ । ਹਮ ਲੋਗੋਂ ਕੋ ਕੁਛ ਪਤਾ ਨਾ ਚਲੇ ਕਿ ਹਮ ਕਿਆ ਕਰੇਂ । ਆਪ ਜੀ ਕੋ ਤੋਂ ਮਾਲੂਮ ਹੀ ਹੈ ਕਿ ਛੱਪਰ ਕਾ ਘਾਸ ਬਹੁਤ ਦੇਰ ਸੇ ਪੜਾ ਹੂਆ ਹੈ ।

ਹਮਾਰੇ ਪਾਸ ਕੋਈ ਤਰੀਕਾ ਨਹੀਂ ਥਾ ਕਿ ਇਤਨੀ ਪ੍ਰਬਲ ਅਗਨੀ ਕੋ ਰੋਕ ਸਕੇਂ । ਵੋ ਸਰਦਾਰ ਜੀ, ਜੋ ਤੇਲ ਲੇਣੇ ਗਏ ਥੇ ਵੋਹ ਬਹੁਤ ਤਾਕਤ ਵਾਲੇ ਹੈ। ਦੋਨੋਂ ਹਾਥ ਜਲਨੇ ਕੇ ਬਾਅਦ ਭੀ ਉਨਹੋਂ ਨੇ ਅਗਨੀ ਕੋ ਬੁਝਾਨੇ ਕੀ ਪੂਰੀ ਕੋਸ਼ਿਸ਼ ਕੀ ਪਰ ਅਗਨੀ ਸ਼ਾਂਤ ਹੋਨੇ ਕਾ ਨਾਮ ਹੀ ਨਹੀਂ ਲੇ ਰਹੀ ਥੀ । ਹਮ ਸੋਚਨੇ ਲਗੇ ਕਿ ਜਿਤਨੀ ਦੇਰ ਮੇਂ ਹਮ ਜਾ ਕੇ ਸਰਦਾਰ ਜੀ ਕੋ ਖ਼ਬਰ ਕਰੇਂਗੇ ਉਤਨੀ ਦੇਰ ਤੱਕ ਤੋਂ ਅਗਨੀ ਗੋਦਾਮ ਕੋ ਰਾਖ ਕਰ ਦੇਗੀ । ਹਮਨੇ ਈਸ਼ਵਰ ਸੇ ਬੇਨਤੀ ਕੀ, ਹੇ ਈਸ਼ਵਰ ਦਯਾ ਕਰੋ ਹਮਾਰੀ ਰਖਸ਼ਾ ਕਰੋ । ਜਬ ਮੈਨੇ ਈਸ਼ਵਰ ਕੇ ਚਰਨੋਂ ਮੇਂ ਬੇਨਤੀ ਕੀ ਤੋਂ ਕਿਆ ਦੇਖਾ ਕਿ ਆਗ ਪੀਛੇ ਕੋ ਜਾਨੇ ਲਗੀ। ਮੁਝੇ ਐਸਾ ਲਗਾ ਕੇ ਜੈਸੇ ਕਿਸੀ ਸ਼ਕਤੀ ਨੇ ਆਗ ਕੋ ਪੀਛੇ ਧਕੇਲ ਦੀਆ ਹੋ । ਵੋਹ ਅਗਨੀ ਅਪਨੇ ਆਪ ਹੀ ਖ਼ਤਮ ਹੋ ਗਈ । ਤੋ ਪਰਮਾਤਮਾ ਕੀ ਕਿਰਪਾ ਸੇ ਕਾਫ਼ੀ ਬਚਾ ਹੋ ਗਿਆ ।'' ਪਰਮੇਸ਼ਰ ਆਪਣੇ ਪਿਆਰਿਆਂ ਦਾ ਆਪ ਖਿਆਲ ਰੱਖਦਾ ਹੈ । ਏਸੇ ਕਰਕੇ ਤਾਂ ਕਬੀਰ ਜੀ ਕਹਿੰਦੇ ਹਨ :

**ਸਾਹਿਬੁ ਹੋਇ ਦਇਆਲੁ ਕ੍ਰਿਪਾ ਕਰੇ ਅਪੁਨਾ ਕਾਰਜੁ ਸਵਾਰੇ ॥**
**ਤਾ ਸੋਹਾਗਣਿ ਜਾਣੀਐ ਗੁਰ ਸਬਦੁ ਬੀਚਾਰੇ ॥**
**ਭਈ ਨਿਰਾਸੀ ਉਠਿ ਚਲੀ ਚਿਤ ਬੰਧਿ ਨ ਧੀਰਾ ॥**
**ਹਰਿ ਕੀ ਚਰਣੀ ਲਾਗਿ ਰਹੁ ਭਜੁ ਸਰਣਿ ਕਬੀਰਾ ॥**

**(ਗਉੜੀ ਪੰਚਪਦਾ ਅੰਗ 333)**

ਉਧਰੋਂ ਸਰਦਾਰ ਲਾਲ ਸਿੰਘ ਜੀ ਜਿਹੜੇ ਤੇਲ ਲੈਣ ਗਏ ਸਨ, ਉਹ ਵੀ ਆ ਗਏ। ਸਾਰਿਆਂ ਨੇ ਵੇਖਿਆ ਕਿ ਉਹਨਾਂ ਦੇ ਦੋਵੇਂ ਹੱਥ ਜਲੇ ਹੋਏ ਸਨ । ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਲਾਲ ਸਿੰਘ ਜੀ ਨੂੰ ਬਚਨ ਕੀਤਾ, ''ਹੱਥਾਂ ਉਪਰ ਨੀਲੀ ਸਿਆਹੀ ਮਲ ਕੇ ਉੱਪਰ ਕੱਚੇ ਆਲੂ ਕੁੱਟ ਕੇ ਚੰਗੀ ਤਰ੍ਹਾਂ ਲੇਪ ਕਰ ਦੇਵੋ, ਹੱਥ ਅੱਧੇ ਘੰਟੇ ਵਿੱਚ ਠੀਕ ਹੋ ਜਾਣਗੇ ।'' ਸਤਿਗੁਰੂ ਜੀ ਦੇ ਹੁਕਮ ਅਨੁਸਾਰ ਓਸੇ ਤਰ੍ਹਾਂ ਕੀਤਾ ਗਿਆ । ਸਤਿਗੁਰਾਂ ਸਰਦਾਰ ਜੀ ਨੂੰ ਕਿਹਾ, ''ਸਰਦਾਰ ਜੀ ਅੱਗ ਬੜੀ ਜ਼ਬਰਦਸਤ ਲੱਗੀ ਸੀ, ਪਰ ਸਤਿਗੁਰਾਂ

ਦੀ ਕਿਰਪਾ ਨਾਲ ਅੱਗ ਆਪੇ ਪਿੱਛੇ ਨੂੰ ਹੱਟ ਗਈ ।'' ਜਿਸ ਵਕਤ ਸਤਿਗੁਰਾਂ ਨੇ ਇਹ ਬਚਨ ਕੀਤਾ, ਸਰਦਾਰ ਜੀ ਦੇ ਨੇਤਰਾਂ ਵਿੱਚੋਂ ਬੇ ਬਹਾ ਜਲ ਵਹਿ ਤੁਰਿਆ । ਸਰਦਾਰ ਜੀ ਨੇ ਬੜੇ ਰੰਗ ਵਿੱਚ ਸਤਿਗੁਰਾਂ ਨੂੰ ਕਿਹਾ, ''ਸੱਚੇ ਪਾਤਸ਼ਾਹ ਮੇਰੇ ਗੋਦਾਮ ਦੀ ਅੱਗ ਤੁਸਾਂ ਆਪਣੇ ਹੱਥਾਂ ਨਾਲ ਆਸਾ ਦੀ ਵਾਰ ਵਿੱਚ ਬੈਠਿਆ ਹੋਇਆ ਹੀ ਪਿੱਛੇ ਨੂੰ ਧਕੇਲ ਦਿੱਤੀ ਸੀ ।'' ਜਿਸ ਵਕਤ ਸਰਦਾਰ ਜੀ ਨੇ ਇਹ ਬਚਨ ਕੀਤਾ ਕੋਈ ਸਰੀਰ ਐਸਾ ਨਹੀਂ ਸੀ ਜਿਸ ਦੀਆਂ ਅੱਖਾਂ ਜਲ ਨਾਲ ਨਾ ਭਰੀਆਂ ਹੋਣ। ਉਸ ਵਕਤ ਸਾਧ ਸੰਗਤ ਦੇ ਮੁੱਖ ਵਿੱਚੋਂ ਬਦੋ ਬਦੀ ਇਹ ਸ਼ਬਦ ਨਿਕਲ ਗਿਆ :

**ਅਗਨਿ ਨ ਦਹੈ ਪਵਨੁ ਨਹੀ ਮਗਨੈ ਤਸਕਰੁ ਨੇਰਿ ਨ ਆਵੈ ॥**
**ਰਾਮ ਨਾਮ ਧਨੁ ਕਰਿ ਸੰਚਉਨੀ ਸੋ ਧਨੁ ਕਤ ਹੀ ਨ ਜਾਵੈ ॥**
**ਹਮਰਾ ਧਨੁ ਮਾਧਉ ਗੋਬਿੰਦੁ ਧਰਣੀਧਰੁ ਇਹੈ ਸਾਰ ਧਨੁ ਕਹੀਐ ॥**
**ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ ਨ ਲਹੀਐ ॥**

(ਗਉੜੀ ਅੰਗ 336)

ਸਾਰੀ ਸਾਧ ਸੰਗਤ ਦੇ ਮੁੱਖ ਵਿੱਚੋਂ ਧੰਨ ਸਤਿਗੁਰੂ ਪ੍ਰਤਾਪ ਸਿੰਘ, ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਵਾਜ਼ ਆਉਣ ਲੱਗੀ । ਇਹ ਬਚਨ ਕੋਲ ਖੜਾ ਚੌਂਕੀਦਾਰ ਵੀ ਸੁਣ ਰਿਹਾ ਸੀ । ਉਸ ਨੇ ਕਿਹਾ, ''ਸਰਦਾਰ ਜੀ, ਜੈਸੇ ਆਪ ਬਤਾ ਰਹੇ ਥੇ ਐਸਾ ਹੀ ਹੂਆ ਥਾ । ਨਹੀਂ ਤੋਂ ਉਸ ਵਕਤ ਮਹਾਂਕਾਲ ਅਗਨੀ ਕੋ ਕੋਈਂ ਭੀ ਖ਼ਤਮ ਨਹੀਂ ਕਰ ਸਕਤਾ ਥਾ । ਯੇ ਸਭ ਇਸ ਗੁਰੂ ਮਹਾਰਾਜ ਜੀ ਕੀ ਕਿਰਪਾ ਹੈ ।'' ਪਿੱਛੇ ਲਿਖਿਆ ਗਿਆ ਹੈ ਕਿ ਜਿਸ ਵਕਤ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਵਾਨ ਵਿੱਚ ਬੈਠੇ ਸਨ ਉਸ ਵਕਤ ਆਲਮ ਜੀ ਨਿਰਤਕਾਰੀ ਕਰ ਰਹੇ ਸਨ ਤੇ ਸ਼੍ਰੀ ਸਤਿਗੁਰੂ ਜੀ ਹੱਥਾਂ ਨਾਲ ਕੋਈ ਚੀਜ਼ ਪਿੱਛੇ ਨੂੰ ਧੱਕ ਰਹੇ ਸਨ । ਉਸ ਵਕਤ ਹੀ ਇਹ ਅਗਨੀ ਵਾਲਾ ਕੌਤਕ ਹੋਇਆ ਤੇ ਸਰਦਾਰ ਜੀ ਦਾ ਗੋਦਾਮ ਜੋ ਕਿ ਕੋਠੀ ਤੋਂ 2 ਮੀਲ ਦੇ ਫ਼ਾਸਲੇ 'ਤੇ ਸੀ, ਉਹ ਸੜਨ ਤੋਂ ਬਚ ਗਿਆ । ਸਰਦਾਰ ਜੀ ਦੇ ਨੇਤਰਾਂ ਵਿੱਚੋਂ ਅਜੇ

ਜਲ ਖ਼ਤਮ ਨਹੀਂ ਹੋਇਆ ਸੀ । ਮਸਤੀ ਵਿੱਚ ਸਰਦਾਰ ਜੀ ਕਹਿਣ ਲੱਗੇ :-

**ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ ॥**

**(ਸੋਰਠਿ ਮ: 5 ਅੰਗ 613)**

ਇਹ ਸਾਰਾ ਸ਼ਬਦ ਪੜ ਕੇ ਫੇਰ ਇਹ ਆਖਣ ਲੱਗ ਪਏ :-

**ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ ॥**
**ਹਾਥ ਦੇਇ ਰਾਖੇ ਕਰਿ ਅਪੁਨੇ ਸਦਾ ਸਦਾ ਰੰਗੁ ਮਾਣਿ ॥**

**(ਅੰਗ 619)**

ਸਰਦਾਰ ਜੀ ਕਹਿਣ ਲੱਗੇ, "ਸੱਚੇ ਪਾਤਸ਼ਾਹ ਜੀ ! ਇਸ ਵਕਤ ਆਪ ਜੀ ਨੇ ਮੇਰੀ ਹੱਥ ਦੇ ਕੇ ਰਖਸ਼ਾ ਕੀਤੀ ਹੈ । ਗਰੀਬ ਨਿਵਾਜ਼ ਜੀ ! ਲਾਲ ਸਿੰਘ ਜੀ ਦੇ ਹੱਥ ਬੜੇ ਸੜੇ ਹੋਏ ਹਨ ਅੱਜ ਦਾ ਪ੍ਰੋਗਰਾਮ ਬਦਲ ਦੇਵੋ । ਕੱਲ੍ਹ ਤੱਕ ਲਾਲ ਸਿੰਘ ਜੀ ਦੇ ਹੱਥ ਠੀਕ ਹੋ ਜਾਣ, ਫੇਰ ਚਲੇ ਜਾਇਓ ।" ਸਰਦਾਰ ਜੀ ਦੇ ਨਾਲ ਸੂਬਾ ਜੀ ਨੇ ਵੀ ਅਰਜ਼ ਕੀਤੀ। ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਕਿਹਾ, "ਅਸੀਂ ਜ਼ਰੂਰ ਜਾਣਾ ਹੈ, ਇੰਨਾਂ ਹੀ ਵਕਤ ਕੱਢ ਕੇ ਆਏ ਸਾਂ । ਅੱਛਾ ਅਸੀਂ ਲਾਲ ਸਿੰਘ ਨੂੰ ਪੁੱਛ ਲੈਨੇ ਹਾਂ ਜੇ ਲਾਲ ਸਿੰਘ ਨੇ ਆਖ ਦਿੱਤਾ ਕਿ ਮੈਂ ਗੱਡੀ ਨਹੀਂ ਚਲਾ ਸਕਦਾ ਤਾਂ ਅਸੀਂ ਨਹੀਂ ਜਾਵਾਂਗੇ ।" ਸਰਦਾਰ ਜੀ ਅਤੇ ਸੂਬਾ ਜੀ ਨੇ ਸਤਿ ਬਚਨ ਆਖ ਦਿੱਤਾ । ਇਹ ਸਭ ਨੂੰ ਪਤਾ ਸੀ ਕਿ ਲਾਲ ਸਿੰਘ ਦੇ ਹੱਥ ਕਾਫ਼ੀ ਸੜੇ ਹੋਏ ਸਨ । ਪਰ ਜਦੋਂ ਸਤਿਗੁਰੂ ਜੀ ਨੇ ਲਾਲ ਸਿੰਘ ਨੂੰ ਪੁੱਛਿਆ, "ਹੱਥਾਂ ਦਾ ਕੀ ਹਾਲ ਹੈ ?" ਤਾਂ ਲਾਲ ਸਿੰਘ ਨੇ ਹੱਥਾਂ ਤੋਂ ਆਲੂ ਲਾਹ ਕੇ ਕਿਹਾ, "ਸੱਚੇ ਪਾਤਸ਼ਾਹ ਆਪ ਜੀ ਦੀ ਕਿਰਪਾ ਨਾਲ ਹੱਥ ਬਿਲਕੁੱਲ ਠੀਕ ਹਨ ।" ਸਤਿਗੁਰਾਂ ਕਿਹਾ, "ਗੱਡੀ ਚਲਾ ਲਵੇਂਗਾ?" ਲਾਲ ਸਿੰਘ ਨੇ ਕਿਹਾ, "ਹਾਂ ਚਲਾ ਲਵਾਂਗਾ।" ਤਾਂ ਗੁਰੂ ਜੀ ਨੇ ਸਰਦਾਰ ਜੀ ਨੂੰ ਕਿਹਾ, "ਸਰਦਾਰ ਜੀ, ਹੁਣ ਤਾਂ ਜਾਣ ਵਿੱਚ ਕੋਈ ਰੋਕ ਨਹੀਂ ਹੈ । ਹੁਣ ਤਾਂ ਅਸੀਂ ਜਾ ਸਕਦੇ ਹਾਂ । ਤੁਹਾਡਾ ਮੇਰਾ ਬਚਨ ਹੋਇਆ, ਤੁਸੀਂ ਜਦੋਂ ਯਾਦ ਕਰੋਗੇ ਅਸੀਂ ਜ਼ਰੂਰ ਆ ਜਾਵਾਂਗੇ ।" ਸਰਦਾਰ ਜੀ ਨੇ ਇਸ ਬਚਨ ਨੂੰ ਮੰਨ ਲਿਆ । ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਧ ਸੰਗਤ ਨੂੰ ਸਤਿ ਸ਼੍ਰੀ ਅਕਾਲ ਬੁਲਾ ਕੇ ਦਿੱਲੀ ਵੱਲ ਰਵਾਨਾ ਹੋਏ । ਸਤਿਗੁਰੂ ਜੀ ਨੇ ਲਾਲ ਸਿੰਘ ਦੇ ਸੜੇ ਹੋਏ ਹੱਥ ਅੱਧੇ ਘੰਟੇ ਵਿੱਚ ਠੀਕ ਕਰ ਦਿੱਤੇ ਸਨ ।

## ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਰਦਾਰ ਨਾਲ ਕੀਤਾ ਬਚਨ ਪੂਰਾ ਕੀਤਾ

**ਸਤਿਗੁਰ ਵਿਚਿ ਵਡੀ ਵਡਿਆਈ।। ਚਿਰੀ ਵਿਛੁੰਨੇ ਮੇਲਿ ਮਿਲਾਈ**
**ਆਪੇ ਮੇਲੇ ਮੇਲਿ ਮਿਲਾਏ।। ਆਪਣੀ ਕੀਮਤਿ ਆਪੇ ਪਾਏ**
**ਹਰਿ ਕੀ ਕੀਮਤਿ ਕਿਨ ਬਿਧਿ ਹੋਇ।।ਹਰਿ ਅਪਰੰਪਰੁ ਅਗਮ ਅਗੋਚਰੁ**
**ਗੁਰ ਕੈ ਸਬਦਿ ਮਿਲੈ ਜਨੁ ਕੋਇ**

(ਮ: 3, ਅੰਗ 361)

ਸਰਦਾਰ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਹਰ ਵੇਲੇ ਯਾਦ ਕਰਿਆ ਕਰਦੇ ਸਨ। ਕੁਝ ਚਿਰ ਪਿੱਛੋਂ ਸਰਦਾਰ ਜੀ ਦਾ ਸਰੀਰ ਬਹੁਤ ਢਿੱਲਾ ਰਹਿਣ ਲੱਗ ਪਿਆ । ਸਤਿਗੁਰਾਂ ਦੀ ਕਿਰਪਾ ਨਾਲ ਘਰ ਵਿੱਚ ਕਿਸੇ ਚੀਜ਼ ਦੀ ਕਮੀ ਨਹੀਂ ਸੀ । ਸਰਦਾਰ ਜੀ ਦਾ ਇਲਾਜ਼ ਬੜੀ ਗੌਰ ਨਾਲ ਸ਼ੁਰੂ ਕੀਤਾ ਗਿਆ । ਕਾਫ਼ੀ ਦਵਾਈਆਂ ਲੈਣ ਤੋਂ ਬਾਅਦ ਵੀ ਕੋਈ ਫਾਇਦਾ ਨਾ ਹੋਇਆ ਪਰ ਸਰਦਾਰ ਜੀ ਦੇ ਸਰੀਰਕ ਦੁੱਖ ਤੋਂ ਪਤਾ ਲੱਗਦਾ ਸੀ ਕਿ ਸਰਦਾਰ ਜੀ ਦੀ ਆਤਮਾ ਦਾ ਮੇਲ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਨਾਲ ਸੀ । ਬਹੁਤ ਸਿਆਣਾ ਡਾਕਟਰ ਸੀ ਜਿਸ ਪਾਸੋਂ ਇਲਾਜ ਸ਼ੁਰੂ ਕਰਵਾਇਆ ਹੋਇਆ ਸੀ ਪਰ ਕੋਈ ਫ਼ਰਕ ਨਾ ਪਿਆ । ਸਾਧ ਸੰਗਤ ਨੇ ਗੁਰਦਵਾਰੇ ਵਰਨੀ ਕੀਤੀ । ਪਰ ਉਸਦਾ ਵੀ ਕੋਈ ਅਸਰ ਨਾ ਹੋਇਆ । ਸਰਦਾਰ ਜੀ ਦਾ ਸਰੀਰ ਦਿਨ-ਬ-ਦਿਨ ਕਮਜ਼ੋਰ ਹੁੰਦਾ ਜਾ ਰਿਹਾ ਸੀ । ਡਾਕਟਰ ਦੀ ਸਲਾਹ ਨਾਲ ਸਰਦਾਰ ਜੀ ਦੀ ਦੇਖਭਾਲ ਵਾਸਤੇ ਨਰਸਾਂ ਰੱਖ ਲਈਆਂ । ਬਹੁਤ ਧਿਆਨ ਦੇ ਨਾਲ ਇਲਾਜ ਚੱਲ ਰਿਹਾ ਸੀ, ਪਰ ਸਾਰੇ ਘਬਰਾ ਗਏ ਕਿ ਪਤਾ ਨਹੀਂ ਕੀ ਹੋ ਜਾਣਾ ਹੈ । ਇੱਕ ਦਿਨ ਮੈਂ ਤੇ ਸੂਬਾ ਜੀ ਸਰਦਾਰ ਜੀ ਦੇ ਦਰਸ਼ਨ ਕਰਨ ਗਏ । ਅਸੀਂ ਸਰਦਾਰ ਜੀ ਦੇ ਕੋਲ ਕੁਰਸੀ 'ਤੇ ਬੈਠ ਗਏ । ਸਰਦਾਰ ਜੀ ਨੇ ਸੂਬਾ ਜੀ ਨਾਲ ਬਚਨ ਕੀਤਾ ਕਿ ਸੂਬਾ ਜੀ ਦਵਾਈਆਂ ਖਾਣ ਨਾਲ ਵੀ ਮੇਰੀ ਸਿਹਤ ਨੂੰ ਆਰਾਮ ਨਹੀਂ ਮਿਲ ਰਿਹਾ । ਮੈਨੂੰ ਲੱਗਦਾ ਹੈ ਮੇਰਾ ਸਰੀਰ ਚੜ੍ਹ ਜਾਣਾ ਹੈ । ਤੁਸੀਂ ਕਿਸੇ

ਸਰੀਰ ਨੂੰ ਭੇਜ ਕੇ ਛੇਤੀ ਤੋਂ ਛੇਤੀ ਸਤਿਗੁਰਾਂ ਦਾ ਪਤਾ ਕਰੋ ਕਿ ਐਸ ਵੇਲੇ ਉਹ ਕਿੱਥੇ ਹਨ । ਮੈਨੂੰ ਸਤਿਗੁਰਾਂ ਦੇ ਦਰਸ਼ਨ ਕਰਵਾ ਦੇਵੋ । ਮੇਰੇ ਮਨ ਵਿੱਚ ਕੋਈ ਲਾਲਸਾ ਨਹੀਂ ਹੈ । ਸਤਿਗੁਰਾਂ ਦੇ ਦਰਸ਼ਨ ਪ੍ਰਤੀ ਸਰਦਾਰ ਜੀ ਦੇ ਮਨ ਦੀ ਵੇਦਨਾ ਇਸ ਤਰ੍ਹਾਂ ਦੀ ਸੀ, ਗੁਰਬਾਣੀ ਵਿੱਚ ਪ੍ਰਮਾਣ ਹੈ :-

**ਭੀਖਕ ਪ੍ਰੀਤਿ ਭੀਖ ਪ੍ਰਭ ਪਾਇ ।। ਭੂਖੇ ਪ੍ਰੀਤਿ ਹੋਵੈ ਅੰਨੁ ਖਾਇ ਗੁਰਸਿਖ ਪ੍ਰੀਤਿ ਗੁਰ ਮਿਲਿ ਆਘਾਇ।।ਹਰਿ ਦਰਸਨੁ ਦੇਹੁ ਹਰਿ ਆਸ ਤੁਮਾਰੀ ਕਰਿ ਕਿਰਪਾ ਲੋਚ ਪੂਰਿ ਹਮਾਰੀ**

**(ਮ: 4, ਅੰਗ 164)**

ਸਰਦਾਰ ਜੀ ਦਾ ਮਨ ਹਰੀ ਦਰਸ਼ਨਾਂ ਵਾਸਤੇ ਬਿਹਬਲ ਹੋ ਗਿਆ । ਸਰਦਾਰ ਜੀ ਕਹਿਣ ਲੱਗੇ ਕਿ ਸਤਿਗੁਰਾਂ ਨੇ ਮੇਰੇ ਨਾਲ ਬਚਨ ਕੀਤਾ ਸੀ ਜਦੋਂ ਯਾਦ ਕਰੋਗੇ ਮੈਂ ਆ ਜਾਵਾਂਗਾ । ਸੂਬਾ ਹਰਨਾਮ ਸਿੰਘ ਜੀ ਜ਼ਿਲ੍ਹਾ ਅੰਮ੍ਰਿਤਸਰ ਨਗਰ ਕਿਆਪੁਰ ਦੇ ਰਹਿਣ ਵਾਲੇ ਸਨ । ਲਖਨਊ ਲੱਕੜੀ ਦਾ ਕੰਮ ਕਾਰ ਕਰਦੇ ਸਨ । ਸਰਦਾਰ ਜੀ ਨੇ ਕਿਹਾ, "ਸੂਬਾ ਜੀ, ਮੇਰੀ ਸਤਿਗੁਰਾਂ ਨੂੰ ਯਾਦ ਭੁੱਲ ਗਈ ਹੋਵੇਗੀ । ਮੇਰੇ ਨਾਲੋਂ ਉਹਨਾਂ ਦੇ ਚੰਗੇ ਚੰਗੇ ਸਿੱਖ ਹਨ । ਮੈਂ ਤਾਂ ਕੁਝ ਵੀ ਨਹੀਂ ਹਾਂ ।" ਸਰਦਾਰ ਜੀ ਦੇ ਵੈਰਾਗ ਦੀ ਹਾਲਤ ਉਸ ਵੇਲੇ ਇਸ ਤਰ੍ਹਾਂ ਦੀ ਬਣੀ ਹੋਈ ਸੀ ।

**।। ਮਿਲੁ ਰਾਮ ਪਿਆਰੇ ਤੁਮ ਬਿਨੁ ਧੀਰਜੁ ਕੋ ਨ ਕਰੈ ।।ਰਹਾਉ**

**(ਮ:5 ਅੰਗ 408)**

**।। ਅਹਿਨਿਸਿ ਜਾਗੈ ਨੀਦ ਨ ਸੋਵੈ।। ਸੋ ਜਾਣੈ ਜਿਸੁ ਵੇਦਨ ਹੋਵੈ ।।**

**(ਮ:1 ਅੰਗ 993)**

ਸਰਦਾਰ ਜੀ ਨੂੰ ਨੀਂਦ ਨਹੀਂ ਸੀ ਆਉਂਦੀ । ਸਰਦਾਰ ਜੀ ਸਤਿਗੁਰਾਂ ਦੇ ਦਰਸ਼ਨ ਵਾਸਤੇ ਤਰਸ ਰਹੇ ਸਨ । ਮੈਂ (ਸੇਵਾ ਸਿੰਘ) ਤੇ ਸੂਬਾ ਜੀ ਸਰਦਾਰ ਜੀ ਨੂੰ ਸਤਿ ਸ਼੍ਰੀ ਅਕਾਲ ਬੁਲਾ ਕੇ ਬਾਹਰ ਆ ਗਏ । ਸੂਬਾ ਜੀ ਨੇ ਮੇਰੇ ਨਾਲ ਬਚਨ ਕੀਤਾ, "ਜਥੇਦਾਰ ਜੀ, ਇਸ ਵਕਤ ਸਰਦਾਰ ਜੀ ਦੀ ਹਾਲਤ ਠੀਕ ਨਹੀਂ ਹੈ ।" ਰਾਤ ਲੰਘੀ ਅਸੀਂ ਫੇਰ ਸਵੇਰੇ ਸਰਦਾਰ ਜੀ ਦੇ ਦਰਸ਼ਨ ਕਰਨ

ਵਾਸਤੇ ਗਏ। ਉਸ ਵਕਤ ਸਰਦਾਰ ਜੀ ਵੈਰਾਗੀ ਹਾਲਤ ਵਿੱਚ ਸਨ । ਕਬੀਰ ਜੀ ਲਿਖਦੇ ਹਨ :

**॥ ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ ॥**
**॥ ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ ॥**
**(ਅੰਗ 1368)**

ਉਸ ਵਕਤ ਸਰਦਾਰ ਜੀ ਦੇ ਅੰਦਰੋਂ ਤਾਰ ਖੜਕ ਰਹੀ ਸੀ । ਅਚਾਨਕ ਇੱਕ ਕੌਤਕ ਹੋਇਆ । ਬਾਹਰ ਬਰਾਂਡੇ ਵਿੱਚ ਪਏ ਹੋਏ ਟੈਲੀਫ਼ੋਨ ਦੀ ਘੰਟੀ ਖੜਕੀ । ਕਾਕੇ ਕਰਮਜੀਤ ਨੇ ਟੈਲੀਫ਼ੋਨ ਸੁਣਨ ਵਾਸਤੇ ਕੰਨ ਨਾਲ ਲਾਇਆ ਤੇ ਕਿਹਾ, ਕਿੱਥੋਂ ਬੋਲਦੇ ਹੋ । ਅੱਗੋਂ ਜਵਾਬ ਆਇਆ, ਮੈਂ ਰਤਨ ਸਿੰਘ ਬੋਲਦਾ ਹਾਂ । ਸਤਿਗੁਰੂ ਜੀ ਹਵਾਈ ਅੱਡੇ 'ਤੇ ਖੜੇ ਹਨ, ਆਪਣੀ ਕਾਰ ਭੇਜੋ । ਸ਼੍ਰੀ ਸਤਿਗੁਰੂ ਜੀ ਨੂੰ ਹਵਾਈ ਅੱਡੇ ਤੋਂ ਲੈ ਜਾਵੋ । ਕਾਕੇ ਕਰਮਜੀਤ ਨੇ ਰੌਲਾ ਪਾ ਦਿੱਤਾ, "ਸਤਿਗੁਰੂ ਜੀ ਆ ਗਏ।" ਸਰਦਾਰ ਜੀ ਕਿਹਾ, "ਕਿੱਥੇ ਹਨ ?" "ਹਵਾਈ ਅੱਡੇ 'ਤੇ ਹਨ", ਕਾਕੇ ਕਰਮਜੀਤ ਨੇ ਕਿਹਾ । ਉਹਨਾਂ ਕਾਰ ਮੰਗੀ ਹੈ, ਏਥੇ ਆਉਣ ਵਾਸਤੇ । ਬਾਊ ਰਾਮ ਨੂੰ ਕਾਰ ਦੇ ਕੇ ਭੇਜਿਆ ਗਿਆ । ਬਾਊ ਰਾਮ ਸਤਿਗੁਰੂ ਜੀ ਨੂੰ ਲੈਣ ਵਾਸਤੇ ਤੁਰ ਗਿਆ । ਏਧਰ ਸਾਰਿਆਂ ਨੂੰ ਖੁਸ਼ੀਆਂ ਚੜ੍ਹ ਗਈਆਂ ਤੇ ਸਰਦਾਰ ਜੀ ਨੇ ਕਿਹਾ, "ਸੂਬਾ ਜੀ, ਮੇਰਾ ਸਤਿਗੁਰ ਆ ਗਿਆ ਜੇ ਹੁਣ ਮੈਂ ਠੀਕ ਹੋ ਜਾਵਾਂਗਾ ।" ਗੁਰੂ ਜੀ ਦੇ ਬੈਠਣ ਵਾਸਤੇ ਸੂਬਾ ਜੀ ਨੇ ਸਰਦਾਰ ਜੀ ਦੇ ਸਰ੍ਹਾਣੇ ਕੋਲ ਕੁਰਸੀ ਰੱਖ ਕੇ ਉੱਪਰ ਸੋਧ ਦੀ ਚਾਦਰ ਪਾ ਦਿੱਤੀ । ਬਾਹਰੋਂ ਗੱਡੀ ਦੇ ਹਾਰਨ ਦੀ ਆਵਾਜ਼ ਆ ਗਈ । ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕਾਰ ਵਿੱਚੋਂ ਉਤਰ ਕੇ ਸਿੱਧਾ ਸਰਦਾਰ ਜੀ ਕੋਲ ਆ ਗਏ । ਉਸ ਵਕਤ ਨੂੰ ਮੇਰੀ ਕਲਮ ਵਰਨਣ ਨਹੀਂ ਕਰ ਸਕਦੀ ਕਿ ਉਹ ਵਕਤ ਕਿਸ ਤਰ੍ਹਾਂ ਦਾ ਸੀ । ਸਤਿਗੁਰਾਂ ਬਚਨ ਕਰਕੇ ਆਖਿਆ, "ਸਰਦਾਰ ਜੀ ਤਕੜੇ ਹੋਵੋ, ਤੁਸੀਂ ਤਾਂ ਠੀਕ ਠਾਕ ਹੋ ।" ਸਰਦਾਰ ਜੀ ਕੋਲੋਂ ਉਸ ਵਕਤ ਕੋਈ ਬਚਨ ਨਾ ਹੋ ਸਕਿਆ । ਬੜੀ ਮੁਸ਼ਕਲ ਨਾਲ ਇਹ ਬਚਨ ਕੀਤਾ, "ਸੱਚੇ ਪਾਤਸ਼ਾਹ ਜੀ !



ਸ੍ਰੀ ਸਤਿਗੁਰੂ ਜਗਜੀਤ
ਸਿੰਘ ਜੀ ਜਥੇਦਾਰ ਸੇਵਾ
ਸਿੰਘ ਜੀ ਨੂੰ ਜੱਫੀ ਪਾ
ਕੇ ਪਿਆਰ ਬਖਸ਼ਦੇ ਹੋਏ।



ਸੰ[illegible]ਪਾਲ
ਸਿੰ[illegible] ਜੀ
ਸਤਿ[illegible] ਜਗਜੀਤ
ਸਿੰਘ ਜੀ ਨੂੰ
ਜਥੇਦਾਰ ਸੇਵਾ ਸਿੰਘ
ਜੀ ਦੀ ਤਸਵੀਰ
ਦਿਖਾਉਂਦੇ ਹੋਏ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਜਥੇਦਾਰ ਸੇਵਾ ਸਿੰਘ ਜੀ
ਅਤੇ ਉਨ੍ਹਾਂ ਦਾ ਜਥਾ ਕੀਰਤਨ ਕਰਦੇ ਹੋਏ।



ਸੱਜਿਓਂ ਖੱਬੇ : ਜਥੇਦਾਰ ਸੇਵਾ ਸਿੰਘ ਜੀ, ਸੰਤ ਗੁਰਬਚਨ ਸਿੰਘ ਡਾਲਟਨਗੰਜ ਵ
ਬੀਬੀ ਨਰਿੰਦਰ ਕੌਰ ਜੀ ਜੰਮੂ, ਸੰਤ ਨਾਨਕ ਸਿੰਘ ਜੀ ਸ੍ਰੀ ਅੰਮ੍ਰਿਤਸਰ,
ਸ. ਕਰਤਾਰ ਸਿੰਘ ਜੀ ਦਿੱਲੀ ਖੜੇ ਦਿਖਾਈ ਦੇ ਰਹੇ ਹਨ।



ਜਥੇਦਾਰ ਸੇਵਾ ਸਿੰਘ ਜੀ ਆਪਣੀ ਧਰਮ ਪਤਨੀ ਬੀਬੀ ਜਸਵੰਤ ਕੌਰ ਜੀ ਨਾਲ।



ਜਥੇਦਾਰ [illegible] ਸਿੰਘ ਜੀ ਆਪਣੀ ਸੁਲਝੀ ਹੋਈ ਕਲਮ ਨਾਲ ਇਤਿਹਾਸ ਲਿਖਦੇ ਹੋਏ।



ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨਾਲ ਜਥੇਦਾਰ ਸੇਵਾ ਸਿੰਘ ਜੀ ਦੇ ਹੋਣਹਾਰ ਸੁਪੱਤਰ
ਜਥੇਦਾਰ ਸਾਧਾ ਸਿੰਘ ਮੰਡੀ ਆਸਟ੍ਰੇਲੀਆ ਦੇ ਸ਼ਹਿਰ ਪਰਥ ਵਿਖੇ ।

ਬੜਾ ਚਿਰ ਲਾ ਛੱਡਿਆ ਜੇ।" "ਸਰਦਾਰ ਜੀ ਕੋਈ ਸੇਵਾ ਦੱਸੋ ।" "ਸੱਚੇ ਪਾਤਸ਼ਾਹ ਜੱਫ਼ੀ ਪਾਉਣ ਨੂੰ ਦਿਲ ਕਰਦਾ ਹੈ।" ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਚਰਨਾਂ ਤੋਂ ਜੋੜਾ ਲਾਹ ਕੇ ਸਰਦਾਰ ਜੀ ਉੱਪਰ ਲੰਮੇ ਪੈ ਕੇ ਆਖਿਆ, "ਸਰਦਾਰ ਜੀ, ਪਾ ਲਵੋ ਜੱਫ਼ੀ ।" ਸਰਦਾਰ ਜੀ ਨੇ ਸਤਿਗੁਰਾਂ ਨੂੰ ਜੱਫ਼ੀ ਪਾ ਲਈ । ਸਤਿਗੁਰਾਂ ਬਚਨ ਕੀਤਾ, "ਸਰਦਾਰ ਜੀ, ਜੱਫ਼ੀ ਪੈ ਗਈ ਜੇ।" ਸਰਦਾਰ ਜੀ ਨੇ ਕਿਹਾ, "ਹਾਂ ਗਰੀਬ ਨਿਵਾਜ਼ ! ਪੈ ਗਈ ਹੈ ।" ਸਤਿਗੁਰਾਂ ਬਚਨ ਕੀਤਾ, "ਸਰਦਾਰ ਜੀ, ਤੁਹਾਡੀ ਤਾਂ ਪੈ ਗਈ ਹੈ ਪਰ ਸਾਡੀ ਨਹੀਂ ਪਈ । ਜਰਾ ਤੁਸੀਂ ਉੱਪਰ ਨੂੰ ਹੋਵੋ ਤਾਂ ਅਸੀਂ ਵੀ ਜੱਫ਼ੀ ਪਾ ਲਈਏ ।" ਸਤਿਗੁਰਾਂ ਸਰਦਾਰ ਜੀ ਦੇ ਥੱਲਿਓਂ ਦੀ ਬਾਹਾਂ ਕਰਕੇ ਜੱਫ਼ੀ ਪਾਈ ਤੇ ਫੇਰ ਕੁਰਸੀ 'ਤੇ ਬੈਠ ਕੇ ਬਚਨ ਬਿਲਾਸ ਕਰਦੇ ਰਹੇ ਸਨ । ਸੰਤ ਰਤਨ ਸਿੰਘ ਜੀ ਨੇ ਦੱਸਿਆ ਕਿ ਸਤਿਗੁਰੂ ਜੀ ਨੂੰ ਸਾਰੀ ਰਾਤ ਨੀਂਦਰ ਨਹੀਂ ਸੀ ਆਈ । ਸਵੇਰੇ ਹੀ ਹੁਕਮ ਹੋਇਆ, ਜਲਦੀ ਕਰੋ ਲਖਨਊ ਜਾਣਾ ਹੈ । ਇਸ ਕੌਤਕ ਦਾ ਸਾਨੂੰ ਕੋਈ ਪਤਾ ਨਹੀਂ ਸੀ । ਸੰਤ ਰਤਨ ਸਿੰਘ ਜੀ ਲੰਗਰ ਕੀਤਾ । ਸਾਰੀ ਸਾਧ ਸੰਗਤ ਨੇ ਛਕਿਆ । ਇੱਕ ਦਿਨ ਰਾਤ ਰਹਿ ਕੇ ਸਤਿਗੁਰੂ ਜੀ ਦਿੱਲੀ ਚਲੇ ਗਏ । ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਐਸੀ ਕਿਰਪਾ ਕੀਤੀ ਕਿ ਸਰਦਾਰ ਜੀ ਬਿਨ੍ਹਾਂ ਦਵਾਈ ਤੋਂ ਠੀਕ ਹੋ ਗਏ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਰਦਾਰ ਜੀ ਨਾਲ ਇਕਰਾਰ ਕੀਤਾ ਸੀ ਕਿ ਜਦੋਂ ਯਾਦ ਕਰੋਗੇ, ਮੈਂ ਆ ਜਾਵਾਂਗਾ, ਸੋ ਇਕਰਾਰ ਪੂਰਾ ਕੀਤਾ । ਦੁਖ ਦਾ ਦਾਰੂ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਪ੍ਰਾਪਤ ਹੋ ਗਿਆ । ਸਤਿਗੁਰਾਂ ਆਪਣੇ ਕਲਾਵੇ ਵਿੱਚ ਵੀ ਲੈ ਲਿਆ । ਕਵੀ ਹਾਸ਼ਮ ਲਿਖਦਾ ਹੈ :-

ਜਿਸ ਦਾ ਦਰਦ ਤਿਸੇ ਹੱਥ ਦਾਰੂ, ਹੋਰ ਕੌਣ ਤਬੀਬ ਗਵਾਵੇ
ਕੂਕ ਦਿਲਾ ! ਕੋਈ ਕੂਕ ਕਹਿਰ ਦੀ ਮਤ ਸਾਹਿਬ ਜੇ ਸੁਣ ਪਾਵੇ
ਮੁੱਦਤਾਂ ਗੁਜ਼ਰ ਗਈਆਂ ਮੁੱਖ ਡਿੱਠਿਆਂ, ਮੇਰਾ ਦਿਲਬਰ ਨਜ਼ਰ ਨਾ ਆਵੇ
ਹਾਸ਼ਮ ਹੋਗੁ ਕੋਈ ਦਿਨ ਐਸਾ, ਮੇਰਾ ਦਿਲਬਰ ਲਵੇ ਕਲਾਵੇ ।

# ਸੰਤ ਇੰਦਰ ਸਿੰਘ ਜੀ ਲਖਨਊ ਛੌਣੀ ਵਾਲੇ

**ਹਰਿ ਆਪੇ ਜੋਗੀ ਡੰਡਾਧਾਰੀ॥ ਹਰਿ ਆਪੇ ਰਵਿ ਰਹਿਆ ਬਨਵਾਰੀ**
**ਹਰਿ ਆਪੇ ਤਪੁ ਤਾਪੈ ਲਾਇ ਤਾਰੀ॥ਐਸਾ ਮੇਰਾ ਰਾਮੁ ਰਹਿਆ ਭਰਪੂਰਿ**
**ਨਿਕਟਿ ਵਸੈ ਨਾਹੀ ਹਰਿ ਦੂਰਿ ॥**

(ਮ: 4, ਅੰਗ 165)

ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਲਖਨਊ ਦਰਸ਼ਨ ਦੇਣ ਦਾ ਪ੍ਰੋਗਰਾਮ ਸੀ । ਖ਼ਬਰ ਸੁਣ ਕੇ ਸਾਧ ਸੰਗਤ ਨੂੰ ਬਹੁਤ ਖੁਸ਼ੀਆਂ ਚੜ੍ਹ ਗਈਆਂ । ਇਸ ਤੋਂ ਬਾਅਦ ਚਿੱਠੀ ਆਈ ਸਤਿਗੁਰਾਂ ਦਾ ਪ੍ਰੋਗਰਾਮ ਬਦਲ ਗਿਆ । ਮੈਂ (ਸੇਵਾ ਸਿੰਘ) ਉਸ ਵਕਤ ਛੌਣੀ ਕੰਮ ਕਰਦਾ ਹੁੰਦਾ ਸਾਂ । ਮੈਂ ਸੰਤ ਇੰਦਰ ਸਿੰਘ ਜੀ ਨੂੰ ਕੁਵਾਟਰ ਜਾ ਕੇ ਦੱਸਿਆ ਸਤਿਗੁਰੂ ਜੀ ਲਖਨਊ ਆ ਰਹੇ ਹਨ । ਸੰਤਾਂ ਨੂੰ ਸੁਣਦਿਆਂ ਸਾਰ ਖੁਸ਼ੀਆਂ ਚੜ੍ਹ ਗਈਆਂ । ਖੁਸ਼ੀ ਵਿੱਚ ਆ ਕੇ ਛਾਲਾਂ ਮਾਰਨ ਲੱਗ ਪਏ । ਥੋੜ੍ਹੇ ਦਿਨ ਬਾਅਦ ਸਤਿਗੁਰਾਂ ਜੀ ਦੇ ਨਾ ਆਉਣ ਵਾਲੀ ਅਰਜ਼ ਕਰ ਦਿੱਤੀ । ਸੰਤ ਵੈਰਾਗੀ ਹੋ ਕੇ ਰੋਈ ਜਾਣ । ਰੋਂਦਿਆਂ-ਰੋਂਦਿਆਂ ਨੇ ਭੈਣੀ ਸਾਹਿਬ ਸਤਿਗੁਰਾਂ ਨੂੰ ਇੱਕ ਚਿੱਠੀ ਲਿਖੀ। ਉੱਪਰ ਲਿਖ ਦਿੱਤਾ, ਸਤਿਗੁਰ ਰਾਮ ਸਿੰਘ ਜੀ ਦਾ ਵਾਸਤਾ ਜੇ, ਲਖਨਊ ਦਰਸ਼ਨ ਦਿਓ । ਜਿਸ ਵਕਤ ਸੰਤ ਇੰਦਰ ਸਿੰਘ ਜੀ ਇਸ ਤਰ੍ਹਾਂ ਲਿਖਣ ਲੱਗੇ ਤਾਂ ਮੈਂ ਸੰਤਾਂ ਦੇ ਹੱਥ ਫੜ ਲਏ ਤੇ ਕਿਹਾ, "ਸੰਤ ਜੀ ਇਸ ਤਰ੍ਹਾਂ ਨਾ ਲਿਖੋ । ਸਤਿਗੁਰੂ ਜੀ ਨਾਰਾਜ਼ ਹੋ ਜਾਣਗੇ ।" ਸੰਤ ਜੀ ਨੇ ਮੈਨੂੰ ਧੱਕਾ ਮਾਰ ਕੇ ਪਰਾਂ ਸੁੱਟ ਦਿੱਤਾ ਤੇ ਆਖਿਆ, "ਤੂੰ ਪਰਾਂ ਹੋ ਜੋ ਹੋਵੇਗੀ ਮੇਰੇ ਨਾਲ ਹੋਵੇਗੀ, ਮੈਂ ਆਪੇ ਦੇਖ ਲਵਾਂਗਾ । ਜੇ ਸੱਚਾ ਸਤਿਗੁਰੂ ਹੈ ਤਾਂ ਪਹਿਲਾਂ ਹਾਂ ਆਖ ਕੇ ਫੇਰ ਨਾਂਹ ਕਿਉਂ ਕੀਤੀ ਹੈ ।" ਸੰਤ ਜੀ ਰੋਂਦੇ ਸਨ। ਰੋਂਦਿਆਂ ਕੋਲੋਂ ਚਿੱਠੀ 'ਤੇ ਦਸਤਖ਼ਤ ਨਾ ਹੋਏ । ਚਿੱਠੀ ਭੈਣੀ ਸਾਹਿਬ ਮਾਸਟਰ ਬਲਵੰਤ ਸਿੰਘ ਜੀ ਪਾਸ ਪਹੁੰਚ ਗਈ । ਸਤਿਗੁਰੂ ਜੀ ਸੁਣ ਕੇ ਬਹੁਤ ਨਾਰਾਜ਼ ਹੋਏ । ਹੁਕਮ ਕਰਕੇ ਮਾਸਟਰ ਜੀ ਪਾਸੋਂ ਲਖਨਊ ਸੂਬਾ ਜੀ ਨੂੰ ਚਿੱਠੀ ਪੁਵਾ ਦਿੱਤੀ ਕਿ ਸਾਨੂੰ ਪਤਾ ਦਿਓ ਇਹ ਚਿੱਠੀ ਕਿਸ ਨੇ

ਲਿਖੀ ਹੈ । ਚਿੱਠੀ ਸੂਬਾ ਜੀ ਨੂੰ ਮਿਲ ਗਈ । ਸੂਬਾ ਜੀ ਨੇ ਪਤਾ ਕਰਨਾ ਚਾਹਿਆ ਪਰ ਪਤਾ ਨਾ ਲੱਗ ਸਕਿਆ । ਆਖਰ ਸੂਬਾ ਜੀ ਮੇਰੇ ਕੋਲ ਆ ਗਏ । ਪਹਿਲਾਂ ਮੇਰੀ ਮਰਜ਼ੀ ਸੀ ਕਿ ਮੈਂ ਝੂਠ ਬੋਲ ਦੇਵਾਂ ਪਰ ਫੇਰ ਮੈਂ ਸੋਚਿਆ ਕਿ ਜੇ ਅੱਜ ਹੀ ਸਤਿਗੁਰੂ ਆ ਗਏ ਤਾਂ ਫੇਰ ਕਿੱਥੇ ਲੁਕੇਗਾ । ਇਹ ਵਿਚਾਰ ਕਰਕੇ ਮੈਂ ਸੂਬਾ ਜੀ ਨੂੰ ਆਖ ਦਿੱਤਾ, "ਸੂਬਾ ਜੀ, ਇਹ ਚਿੱਠੀ ਇੰਦਰ ਸਿੰਘ ਛੌਣੀ ਵਾਲਿਆ ਪਾਈ ਹੈ ।" ਸੂਬਾ ਜੀ ਨੇ ਕਿਹਾ, "ਉਹਨੂੰ ਉਦੋਂ ਪਤਾ ਲੱਗੇਗਾ ਜਦੋਂ ਸਾਹਮਣੇ ਹੋਇਆ ਸਤਿਗੁਰਾਂ ਦੇ ।" ਏਥੇ ਖੜ੍ਹਿਆਂ-ਖੜ੍ਹਿਆਂ ਸੂਬਾ ਜੀ ਨੂੰ ਤਾਰ ਮਿਲ ਗਈ ਕਿ ਅੱਜ ਢਾਈ ਵਜੇ ਸਤਿਗੁਰੂ ਜੀ ਲਖਨਊ ਦਰਸ਼ਨ ਦੇ ਰਹੇ ਹਨ । ਸੂਬਾ ਜੀ ਨੇ ਮੈਨੂੰ ਹੁਕਮ ਕੀਤਾ ਕਿ ਸਾਧ ਸੰਗਤ ਨੂੰ ਖ਼ਬਰ ਕਰ ਦੇਵੋ । ਮੈਂ ਸਾਧ ਸੰਗਤ ਨੂੰ ਖ਼ਬਰ ਕਰਕੇ ਸੰਤ ਇੰਦਰ ਸਿੰਘ ਛੌਣੀ ਵਾਲਿਆ ਕੋਲ ਆ ਗਿਆ। ਪੂਰੇ ਢਾਈ ਵਜੇ ਸਤਿਗੁਰੂ ਜੀ ਆ ਗਏ । ਸਾਧ ਸੰਗਤ ਨੇ ਸਤਿਗੁਰਾਂ ਦੇ ਸਟੇਸ਼ਨ 'ਤੇ ਦਰਸ਼ਨ ਕੀਤੇ, ਨਾਲੇ ਨਮਸਕਾਰਾਂ ਕੀਤੀਆਂ । ਸਤਿਗੁਰੂ ਜੀ ਨੇ ਸਰਦਾਰ ਜੀ ਦੀ ਕੋਠੀ ਆ ਕੇ ਸੂਬਾ ਜੀ ਕੋਲੋਂ ਪੁੱਛਿਆ, ਪਤਾ ਕੀਤਾ ਹੈ ਸਾਨੂੰ ਇਹ ਚਿੱਠੀ ਕਿਸ ਨੇ ਪਾਈ ਹੈ । ਸੂਬਾ ਜੀ ਨੇ ਕਿਹਾ, "ਸਤਿਗੁਰੂ ਜੀ ਸੇਵਾ ਸਿੰਘ ਆਖਦਾ ਹੈ ਇੰਦਰ ਸਿੰਘ ਛੌਣੀ ਵਾਲੇ ਨੇ ਇਹ ਚਿੱਠੀ ਪਾਈ ਹੈ ।" ਸੱਚੇ ਪਾਤਸ਼ਾਹ ਜੀ ਨੇ ਮੈਨੂੰ ਪੁੱਛਿਆ, "ਮੈਂ ਦੱਸ ਦਿੱਤਾ, ਜੀ ! ਇਹ ਚਿੱਠੀ ਸੰਤ ਇੰਦਰ ਸਿੰਘ ਨੇ ਪਾਈ ਹੈ, ਨਾਲੇ ਮੈਨੂੰ ਕਿਹਾ ਤੈਨੂੰ ਕੀ ? ਜੋ ਹੋਵੇਗਾ ਮੈਂ ਆਪੇ ਦੇਖ ਲਵਾਂਗਾ ।" ਸਤਿਗੁਰਾਂ ਗੁੱਸੇ ਵਿੱਚ ਆਖਿਆ, "ਅੱਜ ਮੈਂ ਉਸ ਦੇ ਨਾਲ ਓ ਕਰਨੀ ਹੈ ਜਿਹੜੀ ਕਦੇ ਕਿਸੇ ਨੇ ਕਿਸੇ ਨਾਲ ਨਾ ਕੀਤੀ ਹੋਵੇ ।" ਸਤਿਗੁਰੂ ਜੀ ਇਹ ਬਚਨ ਕਰਕੇ ਪ੍ਰਸ਼ਾਦਾ ਛਕਣ ਲੱਗ ਪਏ । ਮੈਨੂੰ ਸੂਬਾ ਜੀ ਨੇ ਕਿਹਾ, "ਜਾਹ ਜਾ ਕੇ ਇੰਦਰ ਸਿੰਘ ਨੂੰ ਆਖ, ਸਤਿਗੁਰੂ ਤੇਰੇ 'ਤੇ ਬਹੁਤ ਨਰਾਜ਼ ਨੇ।" ਮੈਂ ਸਾਈਕਲ ਫੜਿਆ, ਸੰਤ ਜੀ ਨੂੰ ਛੌਣੀ ਜਾ ਕੇ ਸਾਰਾ ਕੁੱਝ ਦੱਸ ਦਿੱਤਾ ਕਿ ਸੰਤ ਜੀ, ਸਤਿਗੁਰ ਆ ਗਏ ਨੇ ਪਰ ਤੁਹਾਡੇ 'ਤੇ ਬਹੁਤ ਨਾਰਾਜ਼ ਹਨ । ਸੰਤ ਖੁਸ਼ੀ ਵਿੱਚ ਆ ਗਏ, ਛਾਲਾਂ ਮਾਰਨ ਲੱਗ ਪਏ ਤੇ ਮਸਤੀ ਵਿੱਚ ਕਹਿਣ ਲੱਗੇ, "ਭਾਵੇਂ ਮੇਰੇ ਟੁੱਕੜੇ-ਟੁੱਕੜੇ ਕਰ ਦੇਵੇ ਪਰ ਆ ਤੇ ਗਿਆ ਹੈ ਨਾ ।" ਗੱਲ ਉਸ ਦੇ ਆਉਣ ਦੀ ਸੀ। ਗਾਲਿਬ ਜੀ ਲਿਖਦੇ ਹਨ :

ਹੈ ਖ਼ਬਰ ਗਰਮ ਉਨ ਕੇ ਆਨੇ ਕੀ
ਆਜ ਹੀ ਘਰ ਮੇਂ, ਬੋਰਿਯਾ ਨ ਹੂਆ

ਸਤਿਗੁਰੂ ਜੀ ਦੇ ਆਉਣ ਦੀ ਖ਼ਬਰ ਹਰ ਪਾਸੇ ਫੈਲ ਗਈ । ਸੰਤ ਇੰਦਰ ਸਿੰਘ ਜੀ ਘਬਰਾਏ ਨਹੀਂ । ਮੈਂ ਆ ਕੇ ਸੂਬਾ ਜੀ ਨੂੰ ਦੱਸਿਆ, ਸੰਤ ਇੰਦਰ ਸਿੰਘ ਜੀ ਨੂੰ ਤਾਂ ਬਿਲਕੁਲ ਪਰਵਾਹ ਨਹੀਂ । ਸੂਬਾ ਜੀ ਨੇ ਮੈਨੂੰ ਆਖਿਆ, "ਲੱਗ ਜਾਵੇਗਾ ਸ਼ਾਮ ਨੂੰ ਪਤਾ ।" ਸ਼ਾਮ ਦੇ ਦੀਵਾਨ ਦਾ ਪ੍ਰਬੰਧ ਗੁਰਦਵਾਰੇ ਹੋਇਆ । ਮੈਂ ਸੰਤ ਇੰਦਰ ਸਿੰਘ ਨੂੰ ਕਿਹਾ, "ਤੁਸੀਂ ਬਹੁਤ ਖੁਸ਼ ਹੋ, ਤੁਹਾਡੀ ਤਾਂ ਅੱਜ ਛੋਈ ਲਹਿਣੀ ਏ ਤੇ ਤੁਸੀਂ ਖੁਸ਼ ਹੋ ਰਹੇ ਹੋ ।" ਗੁਰਦਵਾਰੇ ਵਿੱਚ ਸਾਧ ਸੰਗਤ ਆਉਣ ਲੱਗ ਪਈ । ਦੀਵਾਨ ਸ਼ੁਰੂ ਹੋ ਗਿਆ। ਸੰਤ ਇੰਦਰ ਸਿੰਘ ਜੀ ਆ ਕੇ ਸਤਿਗੁਰਾਂ ਦੇ ਆਸਣ ਤੋਂ ਕੋਈ ਪੰਦਰਾਂ ਕੁ ਫੁੱਟ ਪਰਾਂ ਬੈਠ ਗਏ । ਸੱਚੇ ਪਾਤਸ਼ਾਹ ਜੀ ਨੇ ਸਾਧ ਸੰਗਤ ਨੂੰ ਆ ਦਰਸ਼ਨ ਦਿੱਤੇ । ਪੰਦਰਾਂ ਕੁ ਮਿੰਟ ਬੈਠ ਕੇ ਕੀਰਤਨ ਬੰਦ ਕਰਵਾ ਦਿੱਤਾ ਤੇ ਗਰਜਵੀਂ ਅਵਾਜ਼ ਵਿੱਚ ਆਖਿਆ, "ਕਿੱਥੇ ਹੈ ਇੰਦਰ ਸਿੰਘ, ਜਿਸਨੇ ਸਾਨੂੰ ਚਿੱਠੀ ਲਿਖੀ ਸੀ ?" ਸੰਤ ਇੰਦਰ ਸਿੰਘ ਜੀ ਸਤਿਗੁਰਾਂ ਦੀ ਆਵਾਜ਼ ਸੁਣ ਕੇ ਇਸ ਤਰ੍ਹਾਂ ਉੱਠ ਕੇ ਆਏ, ਜਿਸ ਤਰ੍ਹਾਂ ਮੋਰ ਆਉਂਦਾ ਹੈ। ਗਾਲਿਬ ਜੀ ਲਿਖਦੇ ਹਨ :

ਨ ਥਾ ਕੁਛ, ਤੋ ਖ਼ੁਦਾ ਥਾ, ਕੁਛ ਨ ਹੋਤਾ, ਤੋਂ ਖ਼ੁਦਾ ਹੋਤਾ
ਡੁਬੋਯਾ ਮੁਝ ਕੋ ਹੋਨੇ ਨੇ, ਨ ਹੋਤਾ ਮੈਂ ਤੋਂ ਕਯਾ ਹੋਤਾ

ਸਤਿਗੁਰੂ ਜੀ ਚੌਂਕੜੀ ਮਾਰ ਕੇ ਬੈਠੇ ਹੋਏ ਸਨ । ਸੰਤ ਜੀ ਨੇ ਸੱਚੇ ਪਾਤਸ਼ਾਹ ਜੀ ਕੋਲ ਆਉਂਦਿਆ ਹੀ ਇੱਕ ਲੱਤ ਉਸ ਪਾਸੇ ਇੱਕ ਲੱਤ ਉਸ ਪਾਸੇ ਕਰਕੇ ਘੁੱਟ ਕੇ ਜੱਫ਼ੀ ਪਾ ਲਈ ਤੇ ਆਖਿਆ, "ਸੱਚੇ ਪਾਤਸ਼ਾਹ ! ਚਿੱਠੀ ਤੇ ਮੈਂ ਹੀ ਲਿਖੀ ਸੀ ।" ਸਤਿਗੁਰਾਂ ਵੀ ਜੱਫ਼ੀ ਪਾ ਲਈ । ਕੁਛ ਨਾ ਆਖਿਆ, ਸਤਿਗੁਰੂ ਜੀ ਵੀ ਵੈਰਾਗੀ ਹੋ ਗਏ । ਸਾਧ ਸੰਗਤ ਵੀ ਵੈਰਾਗੀ ਹੋ ਗਈ । ਦੋ-ਚਾਰ ਮਿੰਟ ਏਸੇ ਰੰਗ ਵਿੱਚ ਬਤੀਤ ਹੋਏ । ਗਾਲਿਬ ਜੀ ਲਿਖਦੇ ਹਨ :

ਬਨਾ ਕਰ ਫ਼ਕੀਰੋਂ ਕਾ ਹਮ ਭੇਸ 'ਗਾਲਿਬ'
ਤਮਾਸ਼ਾ-ਏ-ਅਹਲੇ-ਕਰਮ ਦੇਖਤੇ ਹੈਂ

ਗ਼ਾਲਿਬ ਜੀ ਇਸ ਸ਼ੇਅਰ ਵਿੱਚ ਕਹਿੰਦੇ ਹਨ, ਕਿ ਅਸੀਂ ਫ਼ਕੀਰ ਨਹੀਂ, ਮੁਹਤਾਜ ਨਹੀਂ, ਤੇ ਭੀਖ ਮੰਗਣਾ ਸਾਡਾ ਮਕਸਦ ਨਹੀਂ, ਅਸਾਂ ਇਹ ਭੇਸ ਇਸ ਲਈ ਧਾਰਨ ਕੀਤਾ ਹੈ, ਕਿ ਵੇਖ ਸਕੀਏ ਕਿ ਕੌਣ ਕਿੰਨਾ ਗੁਰੂ 'ਤੇ ਮਿਹਰਬਾਨ ਹੈ । ਕੀਹਦੀ ਨਿਯਤ ਕਿਹੋ ਜਿਹੀ ਹੈ, ਤੇ ਕੀਹਦੀ ਨੀਯਤ ਵਿੱਚ ਕਿੰਨੀ ਨਿਮਰਤਾ ਹੈ । ਸੰਤ ਇੰਦਰ ਸਿੰਘ ਜੀ ਸੁਨਿਆਰੇ ਸਿੱਖ ਸਨ । ਉਸ ਵਕਤ ਲਖਨਊ ਛਾਉਣੀ ਕਲਰਕੀ ਦਾ ਕੰਮ ਕਰਦੇ ਸਨ । ਸੰਤ ਇੰਦਰ ਸਿੰਘ ਜੀ ਦੀ ਨੀਯਤ ਵਿੱਚ ਨਿਮਰਤਾ ਸੀ। ਅਸੀਂ ਸਾਰੇ ਬਹੁਤ ਹੈਰਾਨ ਹੋਏ ਕਿ ਸਤਿਗੁਰਾਂ ਦਾ ਕੋਠੀ ਵਾਲਾ ਗੁੱਸਾ ਕਿੱਧਰ ਗਿਆ। ਫੇਰ ਸਮਝ ਆਈ ਸਤਿਗੁਰਾਂ ਬਚਨ ਕੀਤਾ ਸੀ ਮੈਂ ਉਸਦੇ ਨਾਲ ਉਹ ਕਰਨੀ ਹੈ ਜਿਹੜੀ ਕਿਸੇ ਨਾਲ ਨਾ ਹੋਈ ਹੋਵੇ । ਓਹੀ ਕਰਕੇ ਵਿਖਾਲ ਦਿੱਤੀ । ਆਪਣੇ ਸਿੱਖ ਦੀ ਅੰਦਰੂਨੀ ਅਵਸਥਾ ਨੂੰ ਸਤਿਗੁਰੂ ਜੀ ਆਪ ਹੀ ਜਾਣਦੇ ਸਨ। ਹੋਰ ਦੂਸਰਾ ਨਹੀਂ ਜਾਣ ਸਕਦਾ । ਗੁਰਬਾਣੀ ਵਿੱਚ ਪ੍ਰਮਾਣ ਹੈ :-

**ਸਤਿਗੁਰੁ ਪੁਰਖੁ ਦਇਆਲੁ ਹੈ ਜਿਸ ਨੋ ਸਮਤੁ ਸਭੁ ਕੋਇ**
**ਏਕ ਦ੍ਰਿਸਟਿ ਕਰਿ ਦੇਖਦਾ ਮਨ ਭਾਵਨੀ ਤੇ ਸਿਧਿ ਹੋਇ ।**

(ਮ: 4, ਅੰਗ 300)

ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਤਾਂ ਨੂੰ ਬਹੁਤ ਖੁਸ਼ੀਆਂ ਦਿੱਤੀਆਂ । ਸੰਤ ਇੰਦਰ ਸਿੰਘ ਜੀ ਛੌਣੀ ਫੌਜੀ ਗੁਰਦਵਾਰੇ ਵਿੱਚ, ਸੰਤ ਨਿਧਾਨ ਸਿੰਘ ਆਲਿਮ, ਪੰਡਤ ਗੋਪਾਲ ਸਿੰਘ ਜੀ, ਸੰਤ ਕਾਲਾ ਸਿੰਘ ਜੀ ਜਥੇਦਾਰ ਇਹਨਾਂ ਦੇ ਦੀਵਾਨ ਲਵਾਉਂਦੇ ਸਨ । ਅਸੀਂ ਵੀ ਕਈ ਵਾਰ ਦੀਵਾਨ ਲਾਉਣ ਜਾਂਦੇ ਰਹੇ ਹਾਂ । ਇਹਨਾਂ ਸੰਤਾਂ ਦੇ ਸੁਭਾਅ ਵਿੱਚ ਇਹ ਵਾਧਾ ਸੀ, ਕਿ ਦੀਵਾਨ ਦੀ ਸਮਾਪਤੀ ਤੋਂ ਬਾਅਦ ਆਪਣੇ ਕੁਵਾਟਰ ਲੈ ਜਾ ਕੇ ਸੰਤ ਜੀ ਦੇ ਘਰੋਂ ਬੀਬੀ ਜੀ ਨੇ ਪ੍ਰਸ਼ਾਦੇ ਤਿਆਰ ਕਰਕੇ ਛਕਾਉਣੇ । ਇਹ ਸਾਖੀ ਤਕਰੀਬਨ ਸੰਮਤ 1998 ਸੰਨ 1941 ਲਖਨਊ ਵਾਪਰੀ ਸੀ। ਗ਼ਾਲਿਬ ਜੀ ਲਿਖਦੇ ਹਨ :

**ਵੋ ਆਏ ਘਰ ਮੇਂ ਹਮਾਰੇ, ਖ਼ੁਦਾ ਕੀ ਕੁਦਰਤ ਹੈ**
**ਕਭੀ ਹਮ ਉਨ ਕੋ, ਕਭੀ ਅਪਨੇਂ ਘਰ ਕੋ ਦੇਖਦੇ ਹੈ**

# ਸੰਤ ਕਰਤਾਰ ਸਿੰਘ ਜੀ ਲਖਨਊ ਵਾਲੇ

ਗੁਰਬਾਣੀ ਵਿੱਚ ਫੁਰਮਾਣ ਹੈ :-

ਪੂਰਨ ਪੂਰਿ ਰਹੇ ਦਇਆਲ ।। ਸਭ ਊਪਰਿ ਹੋਵਤ ਕਿਰਪਾਲ
ਅਪਨੇ ਕਰਤਬ ਜਾਨੈ ਆਪਿ ।। ਅੰਤਰਜਾਮੀ ਰਹਿਓ ਬਿਆਪਿ

(ਅਸਦਪਦੀ ਅੰਗ 292)

ਸੰਤ ਕਰਤਾਰ ਸਿੰਘ ਜੀ ਰਿਖੀ ਸੁੰਦਰ ਸਿੰਘ ਜੀ ਲੋਪੋ ਕਿਆ ਵਾਲਿਆਂ ਦੇ ਲੜਕੇ ਸਨ। ਇਹਨਾਂ ਆਪਣਾ ਕੰਮਕਾਰ ਕਾਫ਼ੀ ਸਾਲ ਲਖਨਊ ਕੀਤਾ । ਸਾਈਂ ਬੁੱਲਾ ਸ਼ਾਹ ਰੱਬ ਨੂੰ ਪਾਉਣ ਬਾਰੇ ਲਿਖਦਾ ਹੈ :-

ਮੈਂ ਪਾਇਆ ਏ ਮੈਂ ਪਾਇਆ ਏ
ਕਿਤੇ ਵੈਰੀ ਹੋ ਕਿਤੇ ਬੇਲੀ ਹੋ, ਕਿਤੇ ਆਪ ਗੁਰੂ ਕਿਤੇ ਚੇਲੀ ਹੋ
ਕਿਤੇ ਮਜਨੂੰ ਹੋ ਕਿਤੇ ਲੇਲੀ ਹੋ, ਹਰ ਘਟ-ਘਟ ਬੀਚ ਸਮਾਇਆ ਏ
ਮੈਂ ਪਾਇਆ ਏ ਮੈਂ ਪਾਇਆ ਏ
ਬੁੱਲ੍ਹਾ ਸ਼ਾਹ ਦਾ ਮੈਂ ਮੁਹਤਾਜ਼ ਹੋਇਆ, ਮਹਾਰਾਜ ਮਿਲੇ ਮੇਰਾ ਕਾਜ ਹੋਇਆ
ਮੁਝੇ ਪੀਆ ਕਾ ਦਰਸ ਮਯਰਾਜ ਹੋਇਆ
ਲੱਗ੍ਹਾ ਇਸ਼ਕ ਤਾਂ ਏ ਗੁਣ ਗਾਇਆ ਏ
ਮੈਂ ਪਾਇਆ ਏ ਮੈਂ ਪਾਇਆ ਏ

ਜਿੰਨਾਂ ਰੱਬ ਨੂੰ ਪਾ ਲਿਆ ਇਹ ਉਹਨਾਂ ਲੋਕਾਂ ਦੀਆਂ ਗੱਲਾਂ ਨੇ । ਸੰਤ ਕਰਤਾਰ ਸਿੰਘ ਦੇ ਘਰ ਜੇ ਕਿਸੇ ਬੱਚੇ ਨੇ ਜਨਮ ਲੈਣਾ ਤਾਂ ਜਦੋਂ ਬੱਚੇ ਨੇ ਬੈਠਣ ਜੋਗਾ ਹੋਣਾ ਤਾਂ ਚੜ੍ਹਾਈ ਕਰ ਜਾਣਾ । ਕੋਈ ਬੱਚਾ ਬੱਚਦਾ ਨਹੀਂ ਸੀ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਮਤ 1998 ਵਿੱਚ ਲਖਨਊ ਦਰਸ਼ਨ

ਦੇਣ ਦੀ ਕਿਰਪਾ ਕੀਤੀ । ਸਤਿਗੁਰੂ ਜੀ ਗੁਰਦਵਾਰੇ ਵੱਡੇ ਕਮਰੇ ਵਿੱਚ ਮੰਜੇ ਉੱਪਰ ਥੱਲੇ ਨੂੰ ਚਰਨ ਲਮਕਾਂ ਕੇ ਬੈਠੇ ਸਨ । ਉਸ ਵਕਤ ਸੰਤ ਕਰਤਾਰ ਸਿੰਘ ਜੀ ਦਾ ਕੋਈ ਦੋ ਕੁ ਸਾਲ ਦਾ ਲੜਕਾ ਸੀ। ਉਸ ਨੂੰ ਸੰਤ ਜੀ ਨੇ ਮੇਰੇ 'ਤੇ ਸ਼ਰਧਾ ਰੱਖਦਿਆਂ ਮੇਰੇ ਕੋਲੋਂ ਅੰਮ੍ਰਿਤ ਛਕਾਇਆ ਸੀ। ਸੰਤ ਕਰਤਾਰ ਸਿੰਘ ਜੀ ਆਪਣੇ ਲੜਕੇ ਨੂੰ ਲੈ ਕੇ ਆਏ । ਸਤਿਗੁਰਾਂ ਦੇ ਚਰਨ ਥੱਲੇ ਨੂੰ ਲਮਕੇ ਹੋਏ ਸਨ । ਸੰਤ ਜੀ ਨੇ ਆਪਣੇ ਲੜਕੇ ਨੂੰ ਭੁਆਂ ਕੇ ਸਤਿਗੁਰਾਂ ਦੇ ਚਰਨਾਂ ਵਿੱਚ ਸੁੱਟ ਦਿੱਤਾ । ਸਤਿਗੁਰਾਂ ਖੁਸ਼ ਹੋ ਕੇ ਪੁੱਛਿਆ, "ਕਰਤਾਰ ਕੀ ਗੱਲ ਹੈ? ਇਹ ਲੜਕਾ ਮੇਰੇ ਪੈਰਾਂ 'ਤੇ ਸੁੱਟਿਆ ਹੈ, ਕੀ ਕਾਰਨ ਹੈ ?" ਸੰਤ ਜੀ ਆਖਿਆ, "ਸੁੱਟਾਂ ਨਾ ਤੇ ਕੀ ਕਰਾਂ ਜਦੋਂ ਏਨਾ ਕੁ ਹੁੰਦਾ ਹੈ, ਤੂੰ ਖੋਹ ਲੈਂਦਾ ਹੈ । ਮੇਰੀ ਗੱਲ ਸੁਣ ਲੈ, ਜਾਂ ਤਾਂ ਦਿਆ ਨਾ ਕਰ, ਜਾਂ ਦੇ ਕੇ ਲਿਆ ਨਾ ਕਰ ।" ਸਤਿਗੁਰੂ ਜੀ ਨੇ ਖੁਸ਼ ਹੋ ਕੇ ਆਖਿਆ, "ਕਰਤਾਰ ! ਮੈਂ ਦੇਂਦਾ, ਤੇ ਲੈਂਦਾ ਹਾਂ ?" "ਜੇ ਤੂੰ ਨਹੀਂ ਲੈਂਦਾ ਦੇਂਦਾ, ਹੋਰ ਤੇਰਾ ਪਿਓ ਲੈਂਦਾ ਦੇਂਦਾ ਹੈ ।" ਸਤਿਗੁਰੂ ਜੀ ਕਿਹਾ, "ਕਰਤਾਰ ! ਜੇ ਇਹ ਗੱਲ ਹੈ ਤਾਂ ਮੈਂ ਨਾ ਅੱਗੇ ਤੋਂ ਲਵਾਂਗਾ ਤੇ ਨਾ ਦੇਵਾਂਗਾ ।" ਸਤਿਗੁਰਾਂ ਦੇ ਬਚਨ ਅਨੁਸਾਰ ਸੰਤ ਜੀ ਦੇ ਨਾ ਕੋਈ ਅੱਗੇ ਲੜਕਾ ਹੋਇਆ। ਬਸ ਇੱਕ ਹੀ ਲੜਕਾ ਸੀ ।

ਕੋਈ ਫ਼ਿਕਰ ਨਹੀਂ । ਜੇ ਸਾਡਾ ਦਿਲ ਮਿੱਠਾ ਪਾਣੀ ਪੀਣ ਨੂੰ ਕਰਦਾ ਹੈ ਤਾਂ ਮਿਲ ਜਾਂਦਾ ਹੈ । ਜੇ ਫਿੱਕਾ ਪਾਣੀ ਪੀਣ ਨੂੰ ਦਿਲ ਕਰੇ ਤਾਂ ਫਿੱਕਾ ਮਿਲ ਜਾਂਦਾ ਹੈ ।" ਭਾਈ ਵਜ਼ੀਰ ਸਿੰਘ 'ਤੇ ਵੀ ਬਹੁਤ ਕਿਰਪਾ ਸੀ । ਸੰਤ ਰਤਨ ਸਿੰਘ ਜੀ ਦੇ ਪ੍ਰਸ਼ਾਦੇ ਵਿੱਚ ਬਹੁਤ ਬਰਕਤ ਤੇ ਰਸ ਸੀ । ਸੰਤ ਸਾਰਿਆਂ ਨੂੰ ਪ੍ਰਸ਼ਾਦਾ ਛਕਾ ਕੇ ਪਿੱਛੋਂ ਆਪ ਛਕਦੇ ਸਨ । ਭਾਈ ਵਜੀਰ ਸਿੰਘ ਤੇ ਰਤਨ ਸਿੰਘ ਜੀ ਉਹਨਾਂ ਗੁਰਸਿੱਖਾਂ ਵਿੱਚੋਂ ਸਨ ਜਿੰਨਾਂ ਦੀ ਬਾਬਤ ਗੁਰਬਾਣੀ ਵਿੱਚ ਪਾਠ ਆਉਂਦਾ ਹੈ :-

**ਜੰਮਣੁ ਮਰਣੁ ਨ ਤਿਨ੍ ਕਉ ਜੋ ਹਰਿ ਲੜਿ ਲਾਗੇ**
**ਜੀਵਤ ਸੇ ਪਰਵਾਣੁ ਹੋਏ ਹਰਿ ਕੀਰਤਨਿ ਜਾਗੇ**
**ਸਾਧ ਸੰਗੁ ਜਿਨ ਪਾਇਆ ਸੇਈ ਵਡਭਾਗੇ**

**(ਪਉੜੀ ਅੰਗ 322)**

# ਅਫ਼ਰੀਕਾ ਵਿੱਚ ਪੁੱਤਰ ਦੀ ਦਾਤ

**ਪ੍ਰਭੁ ਬੇਅੰਤੁ ਕਿਛੁ ਅੰਤੁ ਨਾਹਿ ਸਭੁ ਤਿਸੈ ਕਰਣਾ**
**ਅਗਮ ਅਗੋਚਰੁ ਸਾਹਿਬੋ ਜੀਆਂ ਕਾ ਪਰਣਾ**
**ਹਸਤ ਦੇਇ ਪ੍ਰਤਿਪਾਲਦਾ ਭਰਣ ਪੋਖਣੁ ਕਰਣਾ**
**ਮਿਹਰਵਾਨੁ ਬਖਸਿੰਦੁ ਆਪਿ ਜਪਿ ਸਚੇ ਤਰਣਾ**
**ਜੋ ਤੁਧੁ ਭਾਵੈ ਸੋ ਭਲਾ ਨਾਨਕ ਦਾਸ ਸਰਣਾ**

**(ਪਉੜੀ ਅੰਗ 323)**

ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਫ਼ਰੀਕਾ ਦੀ ਸਾਧ ਸੰਗਤ ਨੂੰ ਦਰਸ਼ਣ ਦੇਣ ਦੀ ਕਿਰਪਾ ਕਰ ਰਹੇ ਸਨ । ਓਥੇ ਰਹਿਣ ਵਾਲੀ ਗੈਰ ਨਾਮਧਾਰੀ ਜੋੜੀ ਸੀ ਜਿਨ੍ਹਾਂ ਦੇ ਘਰ ਕੋਈ ਵੀ ਬੱਚਾ ਨਹੀਂ ਸੀ ਹੋਇਆ । ਇਸ ਜੋੜੀ ਨੇ ਪੁੱਤਰ ਪ੍ਰਾਪਤੀ ਵਾਸਤੇ ਕਈ ਤਰ੍ਹਾਂ ਦੇ ਉਪਰਾਲੇ ਕੀਤੇ ਪਰ ਕਿਸੇ ਜਗ੍ਹਾ ਤੋਂ ਵੀ ਪੁੱਤਰ ਪ੍ਰਾਪਤੀ ਨਾ ਹੋਈ । ਜਿਸਦੇ ਘਰ ਪੁੱਤਰ ਨਾ ਹੋਵੇ ਉਸ ਨੂੰ ਹੀ ਪਤਾ ਹੁੰਦਾ ਹੈ ਕਿ ਪੁੱਤਰ ਦਾ ਦੁੱਖ ਕੀ ਹੈ। ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ ਪੁੱਤਰਾਂ ਦੀ ਬਾਬਤ ਲਿਖਦਾ ਹੈ :

**ਪੁੱਤਰ ਪਿਆਰੇ ਹੁੰਦੇ, ਪੁੱਤਰ ਸਹਾਰੇ ਹੁੰਦੇ**
**ਪੁੱਤਰਾਂ ਦੇ ਬਿਨਾਂ ਮਾਪੇ, ਮਰ-ਮਰ ਜਾਂਵਦੇ**
**ਮਰ-ਮਰ ਜਾਂਵਦੇ ਤੇ, ਭੇਟਾ ਨੇ ਚੜ੍ਹਾਂਵਦੇ ਜੀ**
**ਮੜੀਆਂ ਤੇ ਖੂਹਾਂ ਉੱਤੇ, ਦੀਵੇ ਨੇ ਜਗਾਂਵਦੇ**
**ਜਗਾਂਵਦੇ ਨੇ ਦੀਵੇ, ਹੋ ਕੇ ਪ੍ਰੇਮ ਵਿੱਚ ਖੀਵੇ ਨੀਵੇਂ**
**ਤੀਰਥਾਂ ਦੇ ਉੱਤੇ ਜਾ ਕੇ, ਭੀਖ ਨੇ ਮੰਗਾਂਵਦੇ**
**ਮੰਗਾਂਵਦੇ ਨੇ ਭੀਖ, ਤੇ ਰਿੰਨ੍ਹਾਂਵਦੇ ਨੇ ਮਾਸ ਵੇਖੇ**
**ਗੁੱਗੇ ਤੇ ਖਵਾਜੇ ਦੀ ਹੈ, ਪੂਜਾ ਕਰਵਾਂਵਦੇ**
**ਕਰਾਂਵਦੇ ਨੇ ਪੂਜਾ, ਤੇ ਨਚਾਂਵਦੇ ਨੇ ਨਾਚ ਵੇਖੇ**
**ਮੰਦਰਾਂ ਦੇ ਵਿੱਚ ਜਾਕੇ, ਟੱਲ ਖੜਕਾਂਵਦੇ**
**ਕਹੇ "ਢਿੱਲੋਂ" ਕਵੀ, ਮਾਪੇ ਪੁੱਤਰਾਂ ਨੂੰ ਪਾਉਣ ਦੇ ਲਈ**
**ਸੀਸ ਧਰ ਤਲੀ, ਖੂੰਨੀ ਨਦੀ ਲੰਘ ਜਾਂਵਦੇ।**

ਧੰਨ ਪਦਾਰਥ ਭਾਵੇਂ ਕਿੰਨਾ ਵੀ ਹੋਵੇ ਪਰ ਜੇਕਰ ਘਰ ਵਿੱਚ ਪੁੱਤਰ ਨਾ ਹੋਵੇ ਤਾਂ ਉਹ ਧਨ ਪਦਾਰਥ ਕਿਸੇ ਕੰਮ ਨਹੀਂ ਆਉਂਦਾ । ਇਸ ਗੈਰ ਨਾਮਧਾਰੀ ਜੋੜੀ ਨੂੰ ਕਿਸੇ ਗੈਰ ਨਾਮਧਾਰੀ ਸਿੱਖ ਨੇ ਕਿਹਾ ਕਿ ਨਾਮਧਾਰੀਆਂ ਦਾ ਗੁਰੂ ਪ੍ਰਤਾਪ ਸਿੰਘ ਏਥੇ ਆਇਆ ਹੋਇਆ ਹੈ। ਜਿੰਨ੍ਹਾਂ ਵੱਲ ਸਤਿਗੁਰੂ ਹੁੰਦਾ ਹੈ ਉਹਨਾਂ ਨੂੰ ਕਿਸੇ ਚੀਜ਼ ਦੀ ਭੁੱਖ ਨਹੀਂ ਰਹਿੰਦੀ । ਗੁਰਬਾਣੀ ਵਿੱਚ ਪ੍ਰਮਾਣ

ਆਉਂਦਾ ਹੈ :-

ਤਿੰਨਾ ਭੁਖ ਨ ਕਾ ਰਹੀ ਜਿਸ ਦਾ ਪ੍ਰਭੁ ਹੈ ਸੋਇ
ਨਾਨਕ ਚਰਣੀ ਲਗਿਆ ਉਧਰੈ ਸਭੋ ਕੋਇ

(ਮ: 5, ਅੰਗ 323)

ਇਸ ਜੋੜੀ ਨੇ ਸੋਚਿਆ ਕਿ ਪਤਾ ਨਹੀਂ ਨਾਮਧਾਰੀਆਂ ਦੇ ਗੁਰੂ ਦੇ ਦਰਬਾਰ ਵਿੱਚ ਸਾਡੀ ਸੁਣਵਾਈ ਹੋਵੇ ਜਾਂ ਨਾ ਹੋਵੇ । ਪਰ ਉਹਨਾਂ ਨੇ ਗਹਿਰੀ ਸੋਚ ਨਾਲ ਸੋਚਿਆ ਕਿ ਜਿਹੜਾ ਸਤਿਗੁਰੂ ਹੁੰਦਾ ਹੈ, ਉਹ ਤਾਂ ਸਰਬੱਤ ਦਾ ਹੁੰਦਾ ਹੈ । ਉਸ ਦੇ ਦਰ 'ਤੇ ਨਾਮਧਾਰੀ ਜਾਂ ਗੈਰ ਨਾਮਧਾਰੀ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । ਗੁਰੂ ਤਾਂ ਸਰਬ ਸਾਂਝਾ ਹੁੰਦਾ ਹੈ। ਉਸ ਦੇ ਦਰ ਤੇ ਜਾ ਕੇ ਕੋਈ ਵੀ ਅਰਜ਼ ਕਰੇ ਉਹ ਸਭ ਦੀ ਸੁਣਦਾ ਹੈ । ਜੇਕਰ ਕੋਈ ਸੱਚੇ ਦਿਲੋਂ ਅਰਦਾਸ ਕਰੇ ਤਾਂ ਇਹ ਹੋ ਨਹੀਂ ਸਕਦਾ ਕਿ ਪ੍ਰਮੇਸ਼ਰ ਦੇ ਦਰ 'ਤੇ ਪ੍ਰਵਾਨ ਨਾ ਹੋਵੇ । ਕਵੀ ਹਾਸ਼ਮ ਲਿਖਦਾ ਹੈ :

**ਤੁਮ ਫਰਸ਼ ਜਿਮੀਂ ਪਰ ਆਏ ਹੋ, ਦੁੱਖ ਦੂਰ ਕਰਨ ਦੁਖਿਆਰਾਂ ਦੇ**
**ਤੁਮ ਬੰਦੀਵਾਨ ਛੁੜਾਵੋ ਜੀ, ਨਿੱਤ ਤੋੜ ਜੰਜ਼ੀਰ ਹਜ਼ਾਰਾਂ ਦੇ**
**ਤੁਮ ਤਾਰਨਹਾਰ ਪਲੀਦਾਂ ਨੂੰ, ਹੁਣ ਭਾਗ ਭਲੇ ਬਦਕਾਰਾਂ ਦੇ**
**ਫ਼ਰਯਾਦ ਸੁਣੋ ਇਸ ਹਾਸ਼ਮ ਦੀ, ਹਰ ਸਿਰ ਲਾਚਾਰ ਲਾਚਾਰਾਂ ਦੇ**

ਇਹ ਜੋੜੀ ਸੱਚੇ ਦਿਲੋਂ ਅਰਦਾਸ ਕਰਕੇ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿੱਚ ਆਸਾ ਦੀ ਵਾਰ ਦਾ ਕੀਰਤਨ ਸੁਣਨ ਵਾਸਤੇ ਤੁਰ ਪਈ, ਪਰ ਅੰਦਰ ਇਹ ਗੱਲ ਰੱਖ ਲਈ ਕਿ ਜੇ ਸਾਡੀ ਸੁਨਵਾਈ ਨਾ ਹੋਈ ਤਾਂ ਸਮਝ ਲਵਾਂਗੇ ਇਹ ਗੁਰੂ ਘਰ ਵਿੱਚ ਕੋਈ ਬਰਕਤ ਨਹੀਂ ਹੈ । ਇਸ ਤਰ੍ਹਾਂ ਦੀਆਂ ਸੋਚਾਂ ਸੋਚਦੇ ਹੋਏ ਇਹ ਦੋਵੇਂ ਪਤੀ ਪਤਨੀ ਉਸ ਜਗ੍ਹਾ 'ਤੇ ਪਹੁੰਚ ਗਏ ਜਿੱਥੇ ਆਸਾ ਦੀ ਵਾਰ ਦਾ ਕੀਰਤਨ ਹੋ ਰਿਹਾ ਸੀ । ਆਪਣੇ ਅੰਦਰ ਆਸ ਰੱਖ ਕੇ ਸਾਧ ਸੰਗਤ ਵਿੱਚ ਬੈਠ ਗਏ । ਆਪਣੇ ਹਿਰਦੇ ਵਿੱਚ ਗਿਣਤੀਆਂ-ਮਿਣਤੀਆਂ ਕਰਦੇ ਹੋਏ ਸੋਚਦੇ ਹਨ, ਕਿ ਪਤਾ ਨਹੀਂ ਸੁਣਵਾਈ ਹੋਵੇਗੀ ਕਿ ਨਹੀਂ । ਆਸਾ ਦੀ ਵਾਰ ਦੇ ਭੋਗ ਤੋਂ ਉਪਰੰਤ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਇਸ ਜੋੜੀ ਨੇ ਮੱਥਾ ਟੇਕਿਆ । ਅੰਤਰਯਾਮੀ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਹਨਾਂ ਦੇ ਅਰਜ਼ ਕਰਨ ਤੋਂ ਪਹਿਲਾਂ ਹੀ ਆਪ ਪੁੱਛ ਲਿਆ, "ਸਰਦਾਰ ਜੀ, ਕੀ ਗੱਲ ਹੈ ?" ਅਜੇ ਸਰਦਾਰ ਜੀ ਤਾਂ ਚੁੱਪ ਕੀਤੇ ਸੀ, ਪਰ ਬੀਬੀ ਨੇ ਛੇਤੀ ਨਾਲ ਅਰਜ਼ ਕਰ ਦਿੱਤੀ, "ਸੱਚੇ ਪਾਤਸ਼ਾਹ ਜੀ ! ਅਸੀਂ ਸੁਣਿਆ ਹੈ ਤੁਹਾਡੇ ਦਰ ਤੋਂ ਪੁੱਤਰਾਂ ਦੀਆਂ ਦਾਤਾਂ ਮਿਲਦੀਆਂ ਹਨ । ਅਸੀਂ ਇਸ ਜਹਾਨ ਵਿੱਚੋਂ ਨਿਪੁੱਤੇ ਜਾ ਰਹੇ ਹਾਂ । ਸਾਡੇ 'ਤੇ ਕਿਰਪਾ ਕਰੋ । ਤੇਰੇ ਦਰ 'ਤੇ ਅਸੀਂ ਝੋਲੀ ਅੱਡ ਕੇ ਖੜੇ ਹਾਂ । ਤੁਸੀਂ ਸਭ ਕੁਝ ਕਰ ਸਕਦੇ

ਹੋ ।'' ਕਵੀ ਹਾਸ਼ਮ ਸ਼ਾਹ ਲਿਖਦਾ ਹੈ :-

**ਅਲਫ਼ - ਆਖ ਦਿਲਾ ! ਤੂੰ ਕਿਓਂ ਡੋਲਨਾ ਹੈ,**
**ਜੀਹਦਾ ਪੀਰ ਮਹਿਬੂਬ ਖੁਦਾਇ ਦਾ ਏ**
**ਹੋਵਣਹਾਰ ਜਹਾਨ ਦੀ ਹੱਥ ਜੀਹਦੇ**
**ਬਾਦਸ਼ਾਹ ਉਹ ਅਰਜ਼ ਸਮਾਇ ਦਾ ਏ**
**ਉਹਦੇ ਨਾਜ਼ ਦੇ ਕਿਸ ਹਿਸਾਬ, ਕੀਤਾ**
**ਰੱਬ ਆਪ ਮੁਹਤਾਜ ਅਦਾਇ ਦਾ ਏ**
**'ਹਾਸ਼ਮ ਸ਼ਾਹ' ਨੂੰ ਖੌਫ਼ ਕੀ ਪੀਰ ਜੀਹਦਾ**
**ਕਰਨਹਾਰ ਉਹ ਕਜ਼ਾ ਕਜ਼ਾਇ ਦਾ ਏ**

ਜਦੋਂ ਇਸ ਜੋੜੀ ਨੇ ਅਰਜ਼ ਕੀਤੀ, ''ਸੱਚੇ ਪਾਤਸ਼ਾਹ ! ਤੇਰੇ ਦਰ ਕੋਈ ਘਾਟਾ ਨਹੀਂ ਹੈ । ਸਾਨੂੰ ਪੁੱਤਰ ਦੀ ਦਾਤ ਬਖ਼ਸ਼ ਦੇਵੋ ।'' ਦੀਨ ਦਇਆਲ ਜੀ ਬਚਨ ਕੀਤਾ, ''ਸਰਦਾਰ ਜੀ, ਮਾਸ ਤੇ ਸ਼ਰਾਬ ਖਾਂਦੇ-ਪੀਂਦੇ ਹੋ ?'' ਸਰਦਾਰ ਜੀ ਨੇ ਕਿਹਾ, ''ਹਾਂ'' । ਗਰੀਬ ਨਿਵਾਜ਼ ਜੀ ਬਚਨ ਕੀਤਾ, ''ਸਰਦਾਰ ਜੀ, ਅੱਜ ਤੋਂ ਮਾਸ ਤੇ ਸ਼ਰਾਬ ਛੱਡ ਦੇਵੋ ।'' ਦੋਹਾਂ ਜੀਆਂ ਨੇ ਸਤਿ ਬਚਨ ਆਖ ਦਿੱਤਾ । ਸਤਿਗੁਰੂ ਜੀ ਨੇ ਸੰਤ ਬਹਾਦਰ ਸਿੰਘ ਜੀ ਪਾਸੋਂ ਭਜਨ ਦਿਵਾ ਦਿੱਤਾ । ਨਾਲੇ ਪੁੱਤਰ ਪ੍ਰਾਪਤੀ ਵਾਸਤੇ ਅਰਦਾਸ ਕਰਵਾ ਦਿੱਤੀ । ਇਹ ਜੋੜੀ ਸਤਿਗੁਰੂ ਜੀ ਦੀ ਖੁਸ਼ੀ ਲੈ ਕੇ ਘਰ ਨੂੰ ਆਈ । ਜਿੰਨਾਂ ਚਿਰ ਸਤਿਗੁਰੂ ਜੀ ਅਫ਼ਰੀਕਾ ਰਹੇ ਇਹ ਜੋੜੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਆਉਂਦੀ ਰਹੀ । ਗੈਰ ਨਾਮਧਾਰੀ ਵਾਲੀ ਗੱਲ ਅੰਦਰੋਂ ਨਿਕਲ ਗਈ । ਸਤਿਗੁਰੂ ਜੀ ਉੱਪਰ ਪਰਪੱਕ ਨਿਸਚਾ ਹੋ ਗਿਆ । ਹਰ ਰੋਜ਼ ਸਵੇਰੇ ਉੱਠ ਕੇ ਇਸ਼ਨਾਨ ਕਰਨਾ, ਨਿੱਤਨੇਮ ਕਰਨਾ ਇਹ ਰੋਜ਼ ਦਾ ਨਿੱਤਨੇਮ ਆਰੰਭ ਹੋ ਗਿਆ । ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ਇਸ ਜੋੜੀ ਦੇ ਘਰ ਇੱਕ ਸਾਲ ਬਾਅਦ ਲੜਕੇ ਦਾ ਜਨਮ ਹੋਇਆ ਤੇ ਸਰਦਾਰ ਜੀ ਨੇ ਬੜੀਆਂ ਖੁਸ਼ੀਆਂ ਮਨਾਈਆਂ । ਹਰ ਇੱਕ ਨੇ ਆ ਕੇ ਸਰਦਾਰ ਜੀ ਤੇ ਸਰਦਾਰਨੀ ਨੂੰ ਵਧਾਈਆਂ ਦਿੱਤੀਆਂ । ਜਿਹੜੀ ਮੁਰਾਦ ਕਿਸੇ ਜਗ੍ਹਾ ਤੋਂ ਪੂਰੀ ਨਹੀਂ ਹੋਈ ਉਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰ ਤੋਂ ਪੂਰੀ ਹੋਈ। ਗੁਰਬਾਣੀ ਵਿੱਚ ਪ੍ਰਮਾਣ ਹੈ :-

**ਏਕੁ ਜਿ ਸਾਜਨੁ ਮੈ ਕੀਆ ਸਰਬ ਕਲਾ ਸਮਰਥੁ**
**ਜੀਉ ਹਮਾਰਾ ਖੰਨੀਐ ਹਰਿ ਮਨ ਤਨ ਸੰਦੜੀ ਵਥੁ**

**(ਮ: 5, ਅੰਗ 322)**

# ਇੱਕ ਬੀਮਾਰ ਪੁਰਸ਼ ਨੂੰ ਰਾਜ਼ੀ ਕਰਨਾ

ਗੁਰਬਾਣੀ ਵਿੱਚ ਪ੍ਰਮਾਣ ਹੈ :-

**ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ ਤੁਧੁ ਜੇਵਡੁ ਅਵਰੁ ਨ ਕੋਈ**
**ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ ਤੂੰ ਨਿਹਚਲੁ ਕਰਤਾ ਸੋਈ**
**ਤੁਧੁ ਆਪੇ ਭਾਵੈ ਸੋਈ ਵਰਤੈ ਜੀ ਤੂੰ ਆਪੇ ਕਰਹਿ ਸੁ ਹੋਈ**
**ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ ਤੁਧੁ ਆਪੇ ਸਿਰਜਿ ਸਭ ਗੋਈ**
**ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ ਜੋ ਸਭਸੈ ਕਾ ਜਾਣੋਈ**
**(ਅੰਗ 11)**

ਅਫ਼ਰੀਕਾ ਵਿੱਚ ਆਸਾ ਦੀ ਵਾਰ ਦੇ ਭੋਗ ਤੋਂ ਬਾਅਦ, ਦੋ ਸਿੰਘ ਆਪਣੀਆਂ ਨਵੀਆਂ ਕਾਰਾਂ ਵਿੱਚ, ਸਤਿਗੁਰਾਂ ਦੇ ਚਰਣ ਪਵਾਉਣ ਵਾਸਤੇ ਕਾਰਾਂ ਲਈ ਖੜੇ ਸਨ। ਸਤਿਗੁਰੂ ਜੀ ਉੱਠ ਕੇ ਇੱਕ ਕਾਰ ਵਿੱਚ ਬੈਠ ਗਏ । ਦੂਸਰੀ ਕਾਰ ਵਾਲੇ ਨੂੰ ਹੁਕਮ ਕਰ ਦਿੱਤਾ, "ਤੁਸੀਂ ਆਪਣੀ ਕਾਰ ਸਾਡੇ ਮਗਰ-ਮਗਰ ਲਈ ਆਵੋ ।" ਹੋਰ ਵੀ ਕਾਰਾਂ ਸਤਿਗੁਰੂ ਜੀ ਦੀ ਕਾਰ ਪਿੱਛੇ ਲੱਗ ਤੁਰੀਆਂ। ਕਿਸੇ ਨੂੰ ਕੋਈ ਵੀ ਨਹੀਂ ਪਤਾ ਸੀ, ਕਿ ਸਤਿਗੁਰੂ ਜੀ ਨੇ ਕਿੱਧਰ ਨੂੰ ਜਾਣਾ ਹੈ । ਇਸ ਗੱਲ ਨੂੰ ਤਾਂ ਸਤਿਗੁਰੂ ਜੀ ਹੀ ਜਾਣਦੇ ਸਨ । ਸਤਿਗੁਰੂ ਜੀ ਕੁਝ ਦੂਰ ਜਾ ਕੇ ਪਹਿਲੀ ਕਾਰ 'ਚੋਂ ਉਤਰ ਕੇ ਦੂਸਰੀ ਕਾਰ ਵਿੱਚ ਬੈਠ ਗਏ । ਕਾਰਾਂ ਦਾ ਕਾਫ਼ਲਾ ਅੱਗੇ ਵੱਲ ਤੁਰ ਪਿਆ । ਕਾਫ਼ੀ ਦੂਰ ਜਾ ਕੇ ਸਤਿਗੁਰੂ ਜੀ ਨੇ ਕਾਰ ਰੁਕਵਾ ਲਈ । ਇੱਕ ਡਾਂਡੇ-ਮੀਂਡੇ ਰਸਤੇ ਵੱਲ ਪੈਦਲ ਹੀ ਤੁਰ ਪਏ । ਸਤਿਗੁਰੂ ਜੀ ਦੇ ਨਾਲ ਹੋਰ ਵੀ ਕਾਫ਼ੀ ਸਰੀਰ ਸਨ। ਪਰ ਜਾਣ ਦਾ ਕਿਸੇ ਨੂੰ ਕੋਈ ਪਤਾ ਨਹੀਂ ਸੀ, ਕਿ ਕਿੱਥੇ ਕਦੋਂ ਤੇ ਕਿੰਨੀ ਦੂਰ ਜਾਣਾ ਹੈ । ਸਤਿਗੁਰੂ ਜੀ ਅੱਗੇ-ਅੱਗੇ ਜਾ ਰਹੇ ਸਨ । ਆਖਰ ਇੱਕ ਜਗ੍ਹਾ ਦੇ ਉੱਪਰ ਆ ਕੇ ਸਤਿਗੁਰੂ ਜੀ ਖਲੋ ਗਏ । ਜਿੱਥੇ ਮੰਜੇ 'ਤੇ ਪਿਆ ਹੋਇਆ ਇੱਕ ਆਦਮੀ ਰੋ ਰਿਹਾ ਸੀ । ਉਸਨੂੰ ਛੂਤ ਦਾ ਮਰੀਜ਼ ਜਾਣ ਕੇ ਘਰ ਵਾਲਿਆਂ ਨੇ ਘਰੋਂ ਕੱਢ

ਦਿੱਤਾ ਸੀ ਤੇ ਬਾਹਰ ਇਸ ਦਾ ਮੰਜਾ ਡਾਹ ਦਿੱਤਾ ਸੀ । ਇਹ ਮਰੀਜ਼ ਦੁਖੀ ਹਾਲਤ ਵਿੱਚ ਆਪਣੇ ਸਤਿਗੁਰਾਂ ਨੂੰ ਯਾਦ ਕਰਦਾ ਹੈ । ਕਬੀਰ ਜੀ ਲਿਖਦੇ ਹਨ :

ਤੂੰ ਤਰਵਰੁ ਹਉ ਪੰਖੀ ਆਹਿ।। ਮੰਦ ਭਾਗੀ ਤੇਰੋ ਦਰਸਨੁ ਨਾਹਿ
ਤੂੰ ਸਤਿਗੁਰ ਹਉ ਨਉਤਨੁ ਚੇਲਾ।।ਕਹਿ ਕਬੀਰ ਮਿਲੁ ਅੰਤ ਕੀ ਬੇਲਾ
(ਅੰਗ 323)

ਇਹ ਮਰੀਜ਼ ਦੁੱਖ ਦੀ ਘੜੀ ਵਿੱਚ ਆਖਦਾ ਹੈ, "ਹੇ ਪ੍ਰਮਾਤਮਾ ! ਮੇਰੇ 'ਤੇ ਦਇਆ ਕਰ ਜਾਂ ਤਾਂ ਮੇਰਾ ਸਰੀਰ ਠੀਕ ਹੋ ਜਾਵੇ, ਨਹੀਂ ਤਾਂ ਕਿਰਪਾ ਕਰ ਮੇਰੇ ਸਵਾਸ ਨਿਕਲ ਜਾਣ ।" ਪਰ ਇਸਨੂੰ ਨਹੀਂ ਪਤਾ ਸੀ ਕਿ ਦਿਆਲੂ ਕਿਰਪਾਲੂ ਸਤਿਗੁਰੂ ਜੀ ਇਸ ਨੂੰ ਤਾਰਨ ਵਾਸਤੇ, ਇਸ ਦੇ ਕੋਲ ਪਹੁੰਚ ਚੁੱਕੇ ਸਨ । ਇਹ ਮਰੀਜ਼ ਤਰਲੇ ਕਰਦਾ ਹੈ, ਪਰ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸਨੂੰ ਆਣ ਦਰਸ਼ਨ ਦਿੱਤੇ । ਸਤਿਗੁਰਾਂ ਦੇ ਦਰਸ਼ਨ ਕਰਕੇ ਵੈਰਾਗ ਵਿੱਚ ਆ ਗਿਆ । ਇਸਨੇ ਆਪਣੇ ਹਿਰਦੇ ਵਿੱਚੋਂ ਸਤਿਗੁਰਾਂ ਦੇ ਚਰਣਾਂ ਵਿੱਚ ਅਰਦਾਸ ਕੀਤੀ, "ਹੇ ਸਤਿਗੁਰੂ ਜੀ ! ਮੇਰਾ ਕਸ਼ਟ ਕੱਟ ਦੇਵੋ ।" ਕਵੀ ਬੁੱਲ੍ਹਾ ਸ਼ਾਹ ਲਿਖਦਾ ਹੈ :

ਤੁਸੀਂ ਕਰੋ ਅਸਾਡੀ ਕਾਰੀ
ਕੇਹੀ ਹੋ ਗਈ ਵੇਦਨ ਭਾਰੀ
ਉਹ ਘਰ ਮੇਰੇ ਵਿੱਚ ਆਇਆ
ਉਸ ਆ ਮੈਨੂੰ ਭਰਮਾਇਆ
ਪੁੱਛੋ ਜਾਦੂ ਹੈ ਕਿ ਸਾਇਆ
ਉਸ ਤੋਂ ਲਓ ਹਕੀਕਤ ਸਾਰੀ
ਤੁਸੀਂ ਕਰੋ ਅਸਾਡੀ ਕਾਰੀ

ਹੇ ਸਤਿਗੁਰੂ ਜੀ ਤੁਸੀਂ ਮੇਰੇ ਵੇਦਨ ਭਾਵ ਕਸ਼ਟ ਨੂੰ ਕੱਟ ਦੇਵੋ ਸੋ ਆਪ ਜੀ ਦਾ ਅਹਿਸਾਨਮੰਦ ਹੋਵਾਂਗਾ । ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਰਪਾ ਕਰਦਿਆਂ ਹੋਇਆ ਆਪਣਾ ਸੱਜਾ ਚਰਣ ਅੱਗੇ ਕਰਕੇ ਉਸਦੇ ਸਰੀਰ ਨਾਲ

ਲਾਇਆ । ਸੰਤ ਬਹਾਦਰ ਸਿੰਘ ਜੀ ਪਾਸੋਂ ਦੇਹ ਅਰੋਗਤਾ ਦੀ ਅਰਦਾਸ ਕਰਵਾ ਦਿੱਤੀ । ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ਇਹ ਸਿੱਖ ਰਾਜ਼ੀ ਹੋ ਗਿਆ ਤੇ ਆਪਣੇ ਘਰ ਚਲਾ ਗਿਆ । ਗੁਰਬਾਣੀ ਵਿੱਚ ਪ੍ਰਮਾਣ ਹੈ :

**ਜਨਮ ਜਨਮ ਕੇ ਦੂਖ ਨਿਵਾਰੈ ਸੂਕਾ ਮਨੁ ਸਾਧਾਰੈ**
**ਦਰਸਨੁ ਭੇਟਤ ਹੋਤ ਨਿਹਾਲਾ ਹਰਿ ਕਾ ਨਾਮੁ ਬੀਚਾਰੈ**
**ਮੇਰਾ ਬੈਦੁ ਗੁਰੂ ਗੋਵਿੰਦਾ**
**ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ ਕਾਟੈ ਜਮ ਕੀ ਫੰਧਾ (ਰਹਾਉ)**
**ਸਮਰਥ ਪੁਰਖ ਪੂਰਨ ਬਿਧਾਤੇ ਆਪੇ ਕਰਣੈਹਾਰਾ**
**ਅਪੁਨਾ ਦਾਸੁ ਹਰਿ ਆਪਿ ਉਬਾਰਿਆ ਨਾਨਕ ਨਾਮ ਅਧਾਰਾ**

**(ਸੋਰਠਿ ਮ: 5 ਅੰਗ 618)**

# ਸਿੱਖਾਂ ਨੇ ਜਹਾਜ਼ ਥੱਲੇ ਉਤਾਰਿਆ

**ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਕਉ ਸਾਂਤਿ ਆਈ**
**ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਹਰਿ ਭਗਤਿ ਪਾਈ**
**ਧਨੁ ਧਨੁ ਹਰਿ ਭਗਤ ਸਤਿਗੁਰੂ ਹਮਾਰਾ ਜਿਸ ਕੀ ਸੇਵਾ ਤੇ ਹਮ ਹਰਿ ਨਾਮਿ ਲਿਵ ਲਾਈ**
**(ਪਉੜੀ ਅੰਗ 594)**

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਫ਼ਰੀਕਾ ਤੋਂ ਕਿਸੇ ਹੋਰ ਸ਼ਹਿਰ ਵੱਲ ਜਾ ਰਹੇ ਸਨ। ਜਿਸ ਦਾ ਨਾਮ ਮੈਨੂੰ ਯਾਦ ਨਹੀਂ । ਰਸਤੇ ਵਿੱਚ ਇੱਕ ਹੋਰ ਸ਼ਹਿਰ ਆਇਆ, ਓਥੇ ਕੁਝ ਨਾਮਧਾਰੀ ਸਿੰਘ ਰਹਿੰਦੇ ਸਨ । ਉਹਨਾਂ ਸਿੰਘਾਂ ਨੂੰ ਪਤਾ ਲੱਗਾ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹਵਾਈ ਜਹਾਜ਼ ਰਾਹੀਂ ਉੱਪਰ-ਉੱਪਰ ਹੀ ਲੰਘ ਜਾਣਾ ਹੈ। ਅਸੀਂ ਦਰਸ਼ਨ ਕਿਸ ਤਰ੍ਹਾਂ ਕਰਾਂਗੇ । ਸਿੰਘਾਂ ਨੇ ਵਿਚਾਰ ਬਣਾਈ ਕਿ ਅਸੀਂ ਹਵਾਈ ਅੱਡੇ 'ਤੇ ਜਾ ਕੇ ਕੋਸ਼ਿਸ਼ ਕਰੀਏ । 15-20 ਮਿੰਟ ਵਾਸਤੇ ਜਹਾਜ਼ ਥੱਲੇ ਉੱਤਰ ਆਵੇ । ਇਸ ਵਿਚਾਰ ਨੂੰ ਮੁੱਖ ਰੱਖ ਕੇ ਸਿੰਘ ਹਵਾਈ ਅੱਡੇ 'ਤੇ ਜਾ ਕੇ ਅਫ਼ਸਰਾਂ ਨੂੰ ਮਿਲੇ । ਅੱਗੋਂ ਉੱਤਰ ਮਿਲਿਆ ਜਹਾਜ਼ ਇੱਕ ਮਿੰਟ ਵਾਸਤੇ ਵੀ ਨਹੀਂ ਰੁੱਕ ਸਕਦਾ । ਸਾਧ ਸੰਗਤ ਦੇ ਮਨ ਨਿਰਾਸ਼ ਹੋ ਗਏ । ਸੋਚਣ ਲੱਗ ਪਏ ਕਿ ਹੁਣ ਕੀ ਕੀਤਾ ਜਾਵੇ । ਸਾਨੂੰ ਸਾਡੇ ਸਤਿਗੁਰਾਂ ਦੇ ਦਰਸ਼ਨ ਨਹੀਂ ਹੋਣਗੇ । ਸਾਡੇ ਸਤਿਗੁਰੂ ਜੀ ਹਵਾਈ ਜਹਾਜ਼ ਰਾਹੀਂ ਉੱਪਰ-ਉੱਪਰ ਹੀ ਲੰਘ ਜਾਣਗੇ । ਸਿੱਖ ਤਰਲੇ ਲੈ ਰਹੇ ਸਨ। ਇਹਨਾਂ ਵਿੱਚੋਂ ਇੱਕ ਬਿਰਧ ਸਿੰਘ ਸੀ ਉਸ ਨੇ ਰੰਗ ਵਿੱਚ ਆ ਕੇ ਆਖਿਆ, ਜੇ ਮੇਰਾ ਸਤਿਗੁਰੂ ਪ੍ਰਤਾਪ ਸਿੰਘ ਅੰਤਰਯਾਮੀ ਹੈ ਤਾਂ ਦਰਸ਼ਨ ਦੇ ਕੇ ਜਾਵੇਗਾ । ਗੁਰਬਾਣੀ ਵਿੱਚ ਪ੍ਰਮਾਣ ਹੈ :-

**ਤੂ ਆਪੇ ਆਪਿ ਆਪਿ ਸਭੁ ਕਰਤਾ ਕੋਈ ਦੂਜਾ ਹੋਇ ਸੁ ਅਵਰੋ ਕਹੀਐ**
**ਹਰਿ ਆਪੇ ਬੋਲੈ ਆਪਿ ਬੁਲਾਵੈ ਹਰਿ ਆਪੇ ਜਲਿ ਥਲਿ ਰਵਿ ਰਹੀਐ**
**(ਪਉੜੀ ਅੰਗ 594)**

ਇਸ ਸਿੱਖ ਦਾ ਭਾਈ ਵਜ਼ੀਰ ਸਿੰਘ ਜੀ ਨੇ ਨਾਮ ਦੱਸਿਆ ਸੀ । ਪਰ ਬਚਨ

ਓਸੇ ਵਕਤ ਨਾ ਲਿਖਣ ਕਰਕੇ ਨਾਮ ਵਿਸਰ ਗਿਆ । ਸਾਰੀ ਸਾਧ ਸੰਗਤ ਭਜਨ ਕਰਨ ਲੱਗ ਪਈ ਤੇ ਨਾਲੇ ਆਕਾਸ਼ ਵੱਲ ਤੱਕ ਰਹੀ ਸੀ । ਜਹਾਜ਼ ਅਜੇ ਸ਼ਹਿਰ ਤੋਂ ਕਾਫ਼ੀ ਦੂਰ ਸੀ । ਸਤਿਗੁਰਾਂ ਜਹਾਜ਼ ਵਿੱਚ ਭਾਈ ਜੀ ਨਾਲ ਬਚਨ ਕੀਤਾ, "ਭਾਈ ਜੀ ਅਸੀਂ ਗਲਤੀ ਕੀਤੀ ਹੈ। ਸਾਧ ਸੰਗਤ ਯਾਦ ਕਰਦੀ ਹੈ ਪਰ ਜਹਾਜ਼ ਨੇ ਏਥੇ ਰੁਕਣਾ ਨਹੀਂ ਹੈ ।" "ਸੱਚੇ ਪਾਤਸ਼ਾਹ ਜੀ ! ਫਿਰ ਹੁਣ ਕੀ ਕੀਤਾ ਜਾਵੇ ?" ਸਤਿਗੁਰਾਂ ਕਿਹਾ, "ਜੇ ਕਿਸੇ ਤਰੀਕੇ ਜਹਾਜ਼ 15-20 ਮਿੰਟ ਥੱਲੇ ਉਤਰ ਜਾਵੇ ਤਾਂ ਸਾਧ ਸੰਗਤ ਦੇ ਦਰਸ਼ਨ ਕਰ ਲਈਏ ।" ਪਰ ਇਹ ਗੱਲ ਵੀ ਨਾ ਬਣ ਸਕੀ । ਜਹਾਜ਼ ਦੇ ਕਪਤਾਨ ਨੇ ਆਖਿਆ, "ਅਸੀਂ ਇਸ ਦੀ ਰਫ਼ਤਾਰ ਘੱਟ ਨਹੀਂ ਕਰ ਸਕਦੇ ਹਾਂ । ਤੁਸੀਂ ਇਸਨੂੰ ਥੱਲੇ ਉਤਾਰਨ ਦੀ ਗੱਲ ਕਰਦੇ ਪਏ ਹੋ ।" ਹੁਣ ਦਰਸ਼ਨ ਦੀ ਖਿੱਚ ਦੋਵੇਂ ਪਾਸੇ ਪੈ ਗਈ । ਸਾਧ ਸੰਗਤ ਦੇ ਮਨ ਦੀ ਹਾਲਤ ਇਸ ਤਰ੍ਹਾਂ ਦੀ ਸੀ । ਗਾਲਿਬ ਜੀ ਲਿਖਦੇ ਹਨ :

**ਮੈਂ ਬੁਲਾਤਾ ਤੋ ਹੂੰ ਉਸ ਕੋ, ਮਗਰ ਐ ਜਜ਼ਬਾ-ਏ-ਦਿਲ**
**ਉਸ ਪੇ ਬਨ ਜਾਏ ਕੁਛ ਐਸੀ ਕਿ ਬਿਨ ਆਏ ਨ ਬਨੇ**

ਗਾਲਿਬ ਜੀ ਲਿਖਦੇ ਹਨ ਕਿ ਐ ਜਜ਼ਬਾ-ਏ-ਦਿਲ ! ਆਪਣੇ ਅੰਦਰ ਕੁਝ ਅਜਿਹੀ ਕਸ਼ਸ਼ ਪੈਦਾ ਕਰ ਕਿ ਉਹਨੂੰ ਮਜ਼ਬੂਰ ਹੋ ਕੇ ਇੱਥੇ ਆਉਣ ਤੋਂ ਇਲਾਵਾ ਕੋਈ ਉਪਾਅ ਦਿਖਾਈ ਨ ਦੇਵੇ । ਸਾਧ ਸੰਗਤ ਦੇ ਪਿਆਰ ਨੇ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਮਜ਼ਬੂਰ ਕਰ ਦਿੱਤਾ । ਪਲਾਂ ਵਿੱਚ ਹੀ ਇੱਕ ਕੌਤਕ ਹੋਇਆ । ਜਹਾਜ਼ ਨੂੰ ਉੱਪਰ ਉੱਡਦੇ ਹੋਏ ਨੂੰ ਨੁਕਸ ਪੈਣਾ ਸ਼ੁਰੂ ਹੋ ਗਿਆ । ਜਹਾਜ਼ ਵਾਲੇ ਸਮਝ ਗਏ ਕਿ ਜਹਾਜ਼ ਸਾਨੂੰ ਥੱਲੇ ਉਤਾਰਨਾ ਹੀ ਪਵੇਗਾ । ਇਸ ਦਾ ਹੋਰ ਕੋਈ ਵੀ ਇਲਾਜ ਨਹੀਂ ਹੈ। ਕਵੀ ਹਾਸ਼ਮ ਸ਼ਾਹ ਲਿਖਦਾ ਹੈ :

**ਓਸ ਗਲੀ ਦਿਲਬਰ ਦੀ ਜਾਈਏ ਪਰ ਅਸਪ, ਜਨੂੰਨੀ ਚੜ੍ਹਕੇ**
**ਦੁੱਖਾਂ ਨਾਲ ਖੜਾ ਹਮਰਾਹੀ ਅਤੇ ਨਾਲ ਸੁੱਖਾਂ ਦੇ ਲੜਕੇ**
**ਆਖਣ ਲੋਕ ਦੀਵਾਨਾ ਆਇਆ ਅਤੇ ਢੋਲ ਵਜਾਵਣ ਰਲਕੇ**
**ਹਾਸ਼ਮ ਖੁਬ ਹੋਏ ਦਿਲ ਰਾਜ਼ੀ ਭਾਈ ਓਸ ਗਲੀ ਵਿੱਚ ਵੜਕੇ**

ਪਤੰਗਾ ਬਲਦੀ ਸ਼ਮਾਂ ਦੇ ਉੱਪਰ ਕੁਰਬਾਨ ਹੁੰਦਾ ਹੈ । ਦੀਵਾਨਾ ਯਾਰ ਦੀ

ਗਲੀ ਵਿੱਚ ਵੜ ਕੇ ਨਫ਼ਾ ਜਾਂ ਨੁਕਸਾਨ ਨਹੀਂ [illegible] ਦਰਸ਼ਨ ਕਰਨ ਵਾਸਤੇ ਕੁਝ ਵੀ ਕਰਨ ਨੂੰ ਤਿਆਰ [illegible] ਸਾਧ ਸੰਗਤ ਦੇ ਸੀਨੇ ਵਿੱਚ ਗੁਰੂ ਦਰਸ਼ਨਾਂ ਵਾਸਤੇ [illegible] ਆਖਰ ਹਵਾਈ ਅੱਡਾ ਨੇੜੇ ਆਇਆ। ਜਹਾਜ਼ ਮਜਬੂਰਨ, [illegible] ਪਿਆ । ਸਿੱਖਾਂ ਨੇ ਜੈਕਾਰੇ ਬੁਲਾਉਣੇ ਸ਼ੁਰੂ ਕਰ ਦਿੱਤੇ । [illegible] ਹੈਰਾਨ ਕਿ ਪਤਾ ਨਹੀਂ ਕੀ ਕਾਰਨ ਬਣਿਆ ਹੈ । ਜਹਾਜ਼ [illegible] ਆਇਆ ਏ । ਸ਼੍ਰੀ ਸਤਿਗੁਰੂ ਜੀ ਜਹਾਜ਼ ਵਿੱਚੋਂ ਬਾਹਰ ਆਏ [illegible] ਨੇ ਦਰਸ਼ਨ ਕਰਕੇ ਆਪਣਾ ਜਨਮ ਸਫ਼ਲਾ ਕੀਤਾ । ਜਿੱਥੇ [illegible] ਜਹਾਜ਼ ਨਹੀਂ ਸੀ ਰੁੱਕਦਾ, ਓਥੇ ਡੇਢ ਘੰਟਾ ਰੁੱਕ ਗਿਆ, ਪਰ ਜਹਾਜ਼ ਵਿੱਚ ਕੀ ਨੁਕਸ ਹੈ, ਇਹ ਕੋਈ ਪਤਾ ਨਾ ਲੱਗਾ । ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਰਮਚਾਰੀਆਂ ਨੂੰ ਕਿਹਾ, "ਅਸੀਂ ਆਪਣੇ ਕਾਰੀਗਰ ਪਾਸੋਂ ਜਹਾਜ਼ ਠੀਕ ਕਰਵਾ ਦੇਈਏ ?" ਤਾਂ ਕਰਮਚਾਰੀਆਂ ਆਖਿਆ, "ਕਰਵਾ ਦੇਵੋ ।" ਇਕ ਬਿਰਧ ਨੇ ਬਚਨ ਕੀਤਾ ਸੀ ਕਿ ਜੇ ਮੇਰਾ ਸਤਿਗੁਰ ਪ੍ਰਤਾਪ ਸਿੰਘ ਅੰਤਰਜਾਮੀ ਹੈ ਤਾਂ ਦਰਸ਼ਨ ਦੇ ਕੇ ਜਾਵੇਗਾ, ਓਸੇ ਬਿਰਧ ਨੂੰ ਸਤਿਗੁਰਾਂ ਕਿਹਾ, "ਸੇਠ ਜੀ, ਕਿਰਪਾ ਕਰੋ ਜਹਾਜ਼ ਉੱਡ ਜਾਵੇ ।" ਬਿਰਧ ਨੇ ਕਿਹਾ, "ਦੀਨ ਦਇਆਲ ਜੀ ! ਸਾਡੇ ਵੱਲੋਂ ਜਹਾਜ਼ ਨੂੰ ਖੁਸ਼ੀਆਂ ਨੇ ।" ਕਰਮਚਾਰੀਆਂ ਨੂੰ ਸਤਿਗੁਰਾਂ ਕਿਹਾ, "ਜਹਾਜ਼ ਚਲਾਓ ।" ਜਹਾਜ਼ ਚਲਾਇਆ ਤੇ ਚੱਲ ਪਿਆ । ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਿੱਚ ਬੈਠ ਗਏ ਤੇ ਜਹਾਜ਼ ਨੇ ਉਡਾਰੀ ਭਰੀ । ਵੇਖਦਿਆਂ-ਵੇਖਦਿਆਂ ਅਕਾਸ਼ ਵਿੱਚ ਉੱਡਣ ਲੱਗ ਪਿਆ । ਜਹਾਜ਼ ਵਾਲਿਆਂ ਨੇ ਸਤਿਗੁਰਾਂ ਨੂੰ ਨਮਸਕਾਰ ਕੀਤੀ । ਨਾਲੇ ਕਰਮਚਾਰਿਆਂ ਭਾਈ ਵਜ਼ੀਰ ਸਿੰਘ ਨੂੰ ਕਿਹਾ, ਧੰਨ ਤੁਹਾਡਾ ਗੁਰੂ ਤੇ ਧੰਨ ਉਸਦੇ ਸਿੱਖ ਹਨ । ਗੁਰਬਾਣੀ ਵਿੱਚ ਪ੍ਰਮਾਣ ਹੈਃ

ਤੂ ਪ੍ਰਭੁ ਦਾਤਾ ਦਾਨਿ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ
ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ ਹਰਿ ਦੀਜੈ ਨਾਮੁ ਪਿਆਰੀ ਜੀਉ
ਘਟਿ ਘਟਿ ਰਵਿ ਰਹਿਆ ਬਨਵਾਰੀ
ਜਲਿ ਥਲਿ ਮਹੀਅਲਿ ਗੁਪਤੋ ਵਰਤੈ ਗੁਰ ਸਬਦੀ ਦੇਖਿ ਨਿਹਾਰੀ ਜੀਉ
(ਮਃ 1, ਅੰਗ 597)

# ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਦੇ ਬਚਨ

ਗੁਰਬਾਣੀ ਵਿੱਚ ਪ੍ਰਮਾਣ ਆਉਂਦਾ ਹੈ

**ਸਾਧ ਕੀ ਮਹਿਮਾ ਬੇਦ ਨ ਜਾਨਹਿ।। ਜੇਤਾ ਸੁਨਹਿ ਤੇਤਾ ਬਖਿਆਨਹਿ।।**
**ਸਾਧ ਕੀ ਉਪਮਾ ਤਿਹੁ ਗੁਣ ਤੇ ਦੂਰਿ।। ਸਾਧ ਕੀ ਉਪਮਾ ਰਹੀ ਭਰਪੂਰਿ।।**
**ਸਾਧ ਕੀ ਸੋਭਾ ਕਾ ਨਾਹੀ ਅੰਤ।। ਸਾਧ ਕੀ ਸੋਭਾ ਸਦਾ ਬੇਅੰਤ।।**

ਅੰਗ - 272

ਜ਼ਿਲ੍ਹਾ ਅੰਮ੍ਰਿਤਸਰ ਨਗਰ ਚਵਿੰਡਾ ਦੇ ਵਸਨੀਕ ਭਾਈ ਗੁਰਦਿੱਤ ਸਿੰਘ ਜੀ ਸਨ। ਇਹਨਾਂ ਦੇ ਘਰੋਂ ਮਾਤਾ ਪ੍ਰੇਮ ਕੌਰ ਜੀ ਜਿਨ੍ਹਾਂ ਦੀ ਕੁੱਖ ਤੋਂ ਸੰਤ ਕੇਸਰ ਸਿੰਘ ਜੀ ਦਾ ਜਨਮ ਹੋਇਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੰਤ ਜੀ ਦਾ ਬੜਾ ਆਦਰ ਕਰਿਆ ਕਰਦੇ ਸਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੰਤ ਜੀ ਦੇ ਦਰਸ਼ਨ ਕਰਨ ਵਾਸਤੇ ਗਏ। ਸੰਤ ਬਹੁਤ ਖੁੱਲੇ ਸੁਭਾਅ ਦੇ ਸਨ, ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਨਿਸੰਗ ਹੋ ਕੇ, ਬਚਨ ਬਿਲਾਸ ਕਰ ਲਿਆ ਕਰਦੇ ਸਨ। ਸੰਤ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਕਹਿਣ ਲੱਗੇ, "ਪ੍ਰਤਾਪ ਸਿੰਘ ! ਇੱਕ ਅਰਜ਼ ਮੇਰੀ ਧਿਆਨ ਨਾਲ ਸੁਣ ਲੈ, ਤੇਰੇ ਕੋਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਬਖਸ਼ਸ਼ ਦਾ ਦਰ ਹੈ। ਇਸ ਨੂੰ ਹਮੇਸ਼ਾ ਲਈ ਕਿਸੇ ਵਾਸਤੇ ਬੰਦ ਨਾ ਕਰੀਂ।" ਸੰਤ ਜੀ ਤੇ ਸਤਿਗੁਰਾਂ ਦੀ ਬਹੁਤ ਕਿਰਪਾ ਸੀ। ਸੰਤ ਜੀ ਦੇ ਬਚਨ ਵਿੱਚ ਰਸ ਅਤੇ ਮਨ ਰੱਬੀ ਰੰਗ ਵਿੱਚ ਰੰਗਿਆ ਹੋਇਆ ਸੀ।

**ਸਾਧ ਕੀ ਸੋਭਾ ਊਚ ਤੇ ਊਚੀ।। ਸਾਧ ਕੀ ਸੋਭਾ ਮੂਚ ਤੇ ਮੂਚੀ।।**
**ਸਾਧ ਕੀ ਸੋਭਾ ਸਾਧ ਬਨਿਆਈ।। ਨਾਨਕ ਸਾਧ ਪ੍ਰਭ ਭੇਦੁ ਨਾ ਭਾਈ।।**

(ਅੰਗ 272)

ਸਾਧ ਉਹ ਹੈ ਜਿਸਨੇ ਮਨ ਸਾਧਿਆ ਹੋਵੇ। ਮਨ ਸਾਧਣ ਵਾਲੇ ਸਾਧ ਦੀ ਸੋਭਾ ਉਚੀ ਹੋ ਜਾਂਦੀ ਹੈ। ਸੇਠ ਹਰਨਾਮ ਸਿੰਘ ਜੀ ਜੋ ਕੇ ਸੂਬੇ ਜੈਮਲ ਸਿੰਘ ਜੀ ਮੰਡੀ ਵਾਲਿਆਂ ਦੇ ਪਿਤਾ ਜੀ ਸਨ। ਉਹਨਾਂ ਮੈਨੂੰ ਦੱਸਿਆ ਕਿ ਅਸੀਂ ਸੰਤ ਕੇਸਰ ਸਿੰਘ ਜੀ ਕੋਲ ਬਚਨ ਸੁਣਨ ਤੇ ਦਰਸ਼ਨ ਕਰਨ ਵਾਸਤੇ ਜਾਇਆ ਕਰਦੇ ਸਾਂ।

ਮੇਰਾ ਸੰਤ ਜੀ ਦੇ ਨਾਲ ਬਹੁਤ ਪ੍ਰੇਮ ਸੀ। ਇੱਕ ਦਿਨ ਬਚਨ ਕਰਦੇ ਕਰਦੇ ਸੰਤ ਜੀ ਨੂੰ ਕਾਫ਼ੀ ਟਾਇਮ ਹੋ ਗਿਆ। ਸੰਤ ਜੀ ਨੇ ਸੇਠ ਜੀ ਨੂੰ ਆਖਿਆ, ''ਹਰਨਾਮ ਸਿੰਘਾਂ ਤੂੰ ਹੁਣ ਜਾਹ! ਜੇ ਅਸੀਂ ਤੇਰੇ ਨਾਲ ਬਚਨ ਕਰੀਏ ਤਾਂ ਸਾਡੇ ਉਸਦੇ ਨਾਲ ਨਹੀਂ ਹੁੰਦੇ।''

ਉਸ ਵਕਤ ਸੰਤ ਜੀ ਕੋਲ ਸੰਤ ਰਲਾ ਸਿੰਘ ਜੀ ਮਹਾਂਪੁਰਖ ਵੀ ਬੈਠੇ ਹੋਏ ਸਨ। ਸੰਤ ਰਲਾ ਸਿੰਘ ਜੀ ਨੇ ਸੰਤ ਜੀ ਪਾਸ ਅਰਜ਼ ਕੀਤੀ, ''ਸੰਤ ਜੀ, ਆਪ ਜੀ ਤੇ ਸਤਿਗੁਰਾਂ ਦੀ ਬੜੀ ਕਿਰਪਾ ਹੈ। ਆਪ ਜੀ ਦੇ ਬਚਨਾਂ ਵਿੱਚ ਰਸ ਹੈ। ਸੇਠ ਜੀ ਦਾ ਮਨ ਕਰਦਾ ਹੈ ਤੁਸੀਂ ਬਚਨ ਕਰੀ ਜਾਵੋ ਤੇ ਅਸੀਂ ਸੁਣੀ ਜਾਈਏ।'' ਸੰਤਾਂ ਆਖਿਆ, ''ਰਲਾ ਸਿੰਘਾਂ, ਜੇ ਅਸੀਂ ਦੁਨਿਆਵੀ ਬਚਨ ਕਰਦੇ ਰਹੀਏ ਤਾਂ ਸਾਡਾ ਗੁਰੂ ਵੱਲੋਂ ਫਰਕ ਪੈ ਜਾਂਦਾ ਹੈ।'' ਸੰਤ ਰਲਾ ਸਿੰਘ ਜੀ ਨੇ ਕਿਹਾ, ''ਆਪ ਜੀ ਦਾ ਜੋ ਬਚਨ ਹੈ ਉਹ ਸਤਿ ਹੈ।'' ਗੁਰਬਾਣੀ ਵਿੱਚ ਪ੍ਰਮਾਣ ਹੈ :

**ਸਲੋਕ: ਮਨਿ ਸਾਚਾ ਮੁਖਿ ਸਾਚਾ ਸੋਇ।। ਅਵਰੁ ਨ ਪੇਖੈ ਏਕਸੁ ਬਿਨੁ ਕੋਇ**
**ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ।।**

**(ਅੰਗ 272)**

ਜਿਸਦਾ ਮਨ ਸੱਚਾ ਹੋਵੇ ਆਪਣੇ ਸਤਿਗੁਰੂ ਤੋਂ ਬਿਨਾਂ ਹੋਰ ਕਿਸੇ ਦੂਸਰੇ ਨੂੰ ਵੇਖਣਾ ਨਾ ਚਾਹੁੰਦਾ ਹੋਵੇ। ਇਹਨਾਂ ਲੱਛਣਾਂ ਤੋਂ ਪਤਾ ਲਗਦਾ ਹੈ ਕਿ ਉਹ ਮਨੁੱਖ ਬ੍ਰਹਮ ਗਿਆਨੀ ਵਾਲੀ ਅਵਸਥਾ ਦਾ ਧਾਰਨੀ ਹੈ। ਸੰਤ ਕੇਸਰ ਸਿੰਘ ਜੀ ਬ੍ਰਹਮ ਗਿਆਨੀ ਸਨ। ਸੰਤ ਰਲਾ ਸਿੰਘ ਜੀ ਨੇ ਸੰਤ ਕੇਸਰ ਸਿੰਘ ਜੀ ਨੂੰ ਆਖਿਆ, ''ਸੰਤ ਜੀ, ਮੈਂ ਇੱਕ ਅਰਜ਼ ਕਰਨੀ ਹੈ।'' ਸੰਤ ਜੀ ਨੇ ਕਿਹਾ, ''ਕਰੋ''। ਸੰਤ ਰਲਾ ਸਿੰਘ ਜੀ ਨੇ ਕਿਹਾ, ''ਸੰਤ ਜੀ, ਤੁਸੀਂ ਆਖਿਆ ਹੈ ਕਿ ਹਰਨਾਮ ਸਿੰਘ ਮੇਰੇ ਕੋਲੋਂ ਜਾਹ। ਤੇਰੇ ਨਾਲ ਬਚਨ ਕਰਦਿਆਂ ਸਾਡੇ ਬਚਨ ਪ੍ਰਮੇਸ਼ਰ ਨਾਲ ਨਹੀਂ ਹੁੰਦੇ। ਪਰ ਤੁਸੀਂ ਇਹ ਦੱਸੋ, ਤੁਸੀਂ ਹਰਨਾਮ ਸਿੰਘ ਜੀ ਨੂੰ ਭੇਜ ਕੇ ਜਿਸ ਨਾਲ ਬਚਨ ਕਰਨੇ ਚਾਹੁੰਦੇ ਹੋ, ਉਹ ਹਰਨਾਮ ਸਿੰਘ ਵਿੱਚ ਨਹੀਂ ਵੱਸਦਾ ?'' ਸੰਤ ਰਲਾ ਸਿੰਘ ਜੀ ਦਾ ਬਚਨ ਸੁਣ ਕੇ ਸੰਤ ਜੀ ਨੇ ਰੰਗ ਵਿੱਚ ਆ ਕੇ ਆਖਿਆ, ''ਰਲਾ ਸਿੰਘਾ ! ਤੂੰ ਸਾਡੇ ਨਾਲੋਂ ਉੱਤੇ, ਤੂੰ ਸਾਡੇ ਨਾਲੋਂ ਉੱਤੇ।''

ਸੰਤ ਰਲਾ ਸਿੰਘ ਜੀ ਦੀ ਅਵਸਥਾ ਇਸ ਤਰ੍ਹਾਂ ਦੀ ਸੀ ਕਿ ਹਰੇਕ ਵਿੱਚ ਪ੍ਰਮੇਸ਼ਰ ਨੂੰ ਜਾਣਦੇ ਸਨ। ਇਹਨਾਂ ਵਾਸਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਚਨ ਕਰਿਆ ਕਰਦੇ ਸਨ। ਜਿਹੜੀਆਂ ਪੰਗਤੀਆਂ ਸ੍ਰੀ ਆਦਿ ਗ੍ਰੰਥ ਸਾਹਿਬ ਵਿੱਚ ਲਿਖੀਆਂ ਹੋਈਆਂ ਹਨ।

**ਗੁਰਮੁਖਿ ਆਵੈ ਜਾਇ ਨਿਸੰਗੁ।**

(ਅੰਗ 932)

ਉਹ ਪੰਗਤੀਆਂ ਸੰਤ ਰਲਾ ਸਿੰਘ ਨੇ ਸਫ਼ਲ ਕਰ ਛੱਡੀਆਂ ਹਨ। ਇਹ ਜਦੋਂ ਮਰਜੀ ਦਰਗਾਹ ਵਿੱਚ ਚਲੇ ਜਾਣ ਜਦੋਂ ਮਰਜੀ ਹੈ ਆ ਜਾਣ। ਇੱਕ ਵਾਰ ਦਾ ਜ਼ਿਕਰ ਹੈ ਮੈਂ ਕੋਠੀ ਰਲਾ ਸਿੰਘ ਜੀ ਦੇ ਦਰਸ਼ਨ ਕਰਨ ਗਿਆ। ਸੰਤ ਜੀ ਨੇ ਆਪਨੇ ਹੱਥ ਵਿੱਚ ਚੌਲ ਲੈ ਕੇ ਜ਼ਮੀਨ ਤੇ ਸੁੱਟੇ ਤੇ ਚਿੜੀਆਂ ਆ ਕੇ ਖਾਣ ਲੱਗ ਪਈਆਂ। ਸੰਤ ਜੀ ਨੇ ਆਖਿਆ, "ਜਥੇਦਾਰਾ, ਵੇਖ ਠਾਕੁਰ ਦੇ ਉੱਤੇ ਠਾਕੁਰ ਚੜ ਗਿਆ।" ਮੈਨੂੰ ਸੰਤ ਜੀ ਦੇ ਇਸ ਬਚਨ ਦੀ ਸਮਝ ਨਾ ਆਈ। ਸੰਤ ਜੀ ਨੇ ਫੇਰ ਆਖਿਆ। ਅਸੀਂ ਠਾਕੁਰ ਨੂੰ ਚੋਗ ਨਹੀਂ ਪਾਉਂਦੇ, ਜੇ ਚੋਗ ਪਾ ਦਈਏ ਤਾਂ ਠਾਕੁਰ ਦੇ ਉੱਪਰ ਠਾਕੁਰ ਚੜੀ ਜਾਂਦਾ ਹੈ। ਭਾਵ ਕਿ ਅਸੀਂ ਭਜਨ ਨਹੀਂ ਕਰਦੇ। ਭਜਨ ਕਰੀਏ ਤਾਂ ਠਾਕੁਰ ਪਿੱਛੇ ਭੱਜਾ ਫਿਰਦਾ ਹੈ। ਸੰਤ ਰਲਾ ਸਿੰਘ ਜੀ ਨੂੰ ਹਰ ਇੱਕ ਵਿੱਚ ਠਾਕੁਰ ਦੇ ਦਰਸ਼ਨ ਹੁੰਦੇ ਸਨ। ਸਾਰਿਆਂ ਨੂੰ ਆਓ ਠਾਕੁਰ ਜੀ ਆਖਿਆ ਕਰਦੇ ਸਨ। ਇਬਾਦਤ ਵਿੱਚ ਬਹੁਤ ਤਾਕਤ ਹੁੰਦੀ ਹੈ। ਬੁਲਾ ਸ਼ਾਹ ਫ਼ਕੀਰ ਆਖਦਾ ਹੈ।

**ਰੈਣ ਗਈ ਲਟਕੇ ਸਭ ਤਾਰੇ, ਅਬ ਤੋ ਜਾਗ ਮੁਸਾਫ਼ਰ ਪਿਆਰੇ।**
**ਬੁਲ੍ਹਾ ਸ਼ੌਹ ਦੀ ਪੈਰੀਂ ਪੜੀਏ, ਗਫ਼ਲਤ ਛੋੜ ਕੁਝ ਹੀਲਾ ਕਰੀਏ।**
**ਮਿਰਗ ਜਤਨ ਬਿਨ ਖੇਤ ਉਜਾੜੇ, ਅਬ ਤੋ ਜਾਗ ਮੁਸਾਫ਼ਰ ਪਿਆਰੇ।**

## ਬਾਬਾ ਰਣ ਸਿੰਘ ਜੀ

**ਸਾਧ ਕੈ ਸੰਗਿ ਨਾਹੀ ਕੋ ਮੰਦਾ॥ ਸਾਧ ਸੰਗਿ ਜਾਨੇ ਪਰਮਾਨੰਦਾ॥**
**ਸਾਧ ਕੈ ਸੰਗਿ ਨਾਹੀ ਹਉ ਤਾਪੁ॥ ਸਾਧ ਕੈ ਸੰਗਿ ਤਜੈ ਸਭੁ ਆਪੁ॥**
**ਆਪੇ ਜਾਨੈ ਸਾਧ ਬਡਾਈ॥ ਨਾਨਕ ਸਾਧ ਪ੍ਰਭੂ ਬਨਿ ਆਈ॥**

**ਅੰਗ - 271**

ਸਤਿਗੁਰਾਂ ਨੇ ਗੁਰਬਾਣੀ ਵਿੱਚ ਉਚਾਰਣ ਕੀਤਾ ਹੈ। ਗੁਰਮੁਖ ਰੋਮਿ ਰੋਮਿ ਹਰਿ ਧਿਆਵੈ। ਗੁਰਮੁਖ ਦੀ ਅਵਸਥਾ ਬਣ ਜਾਂਦੀ ਹੈ। ਨਾਮ ਦਾ ਸਿਮਰਨ ਕਰਦਿਆਂ ਕਰਦਿਆਂ ਗੁਰਮੁਖ ਦੇ ਰੋਮਾਂ ਵਿੱਚੋਂ ਵੀ ਆਵਾਜ਼ ਆਉਣ ਲੱਗ ਪੈਂਦੀ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ, ਇਸ ਤਰ੍ਹਾਂ ਦੇ ਵੀ ਸਿੱਖ ਹੋਏ ਹਨ, ਜਿਨ੍ਹਾਂ ਦੇ ਰੋਮਾਂ ਵਿੱਚੋਂ ਭਜਨ ਦੀ ਆਵਾਜ਼ ਆਉਂਦੀ ਸੀ। ਜ਼ਿਲ੍ਹਾ ਹੁਸ਼ਿਆਰਪੁਰ ਸਰਹਾਲਾ ਨਗਰ ਦੇ ਰਹਿਣ ਵਾਲੇ ਸਹਿਜਧਾਰੀ ਪੋਲੋ ਰਾਮ ਜੀ ਇਹਨਾਂ ਦੇ ਘਰੋਂ ਮਾਤਾ ਅਤਰੀ ਜੀ ਇਹਨਾਂ ਦੀ ਕੁੱਖ ਤੋਂ ਇੱਕ ਲੜਕੇ ਦਾ ਜਨਮ ਸੰਮਤ 1929 ਵਿੱਚ ਹੋਇਆ। ਉਸਦਾ ਨਾਮ ਰਣ ਸਿੰਘ ਰੱਖਿਆ। ਰਣ ਸਿੰਘ ਨੂੰ ਬਚਪਨ ਤੋਂ ਹੀ ਸਾਧ ਸੰਗਤ ਵਿੱਚ ਜਾਣ ਦਾ ਬਹੁਤ ਸ਼ੌਂਕ ਸੀ। ਸਾਧਾਂ ਦੀ ਸੰਗਤ ਕਰਨੀ ਸਾਧੂਆਂ ਦੇ ਕੋਲ ਜਾ ਕੇ ਬੈਠਿਆ ਕਰਨਾ। ਗੁਰਬਾਣੀ ਦਾ ਪ੍ਰਮਾਣ ਹੈ।

**ਸਾਧ ਕੈ ਸੰਗਿ ਨ ਕਬਹੂ ਧਾਵੈ॥ ਸਾਧ ਕੈ ਸੰਗਿ ਸਦਾ ਸੁਖੁ ਪਾਵੈ॥**
**ਸਾਧ ਕੈ ਸੰਗਿ ਪਾਏ ਨਾਮ ਨਿਧਾਨ॥ ਨਾਨਕ ਸਾਧੂ ਕੈ ਕੁਰਬਾਨ॥**

**(ਅੰਗ 271)**

ਸੰਮਤ 1987 ਨੂੰ ਫਗਵਾੜੇ ਰਣ ਸਿੰਘ ਜੀ ਦੀ ਅਵਸਥਾ ਦੇਖ ਕੇ ਸੂਬਾ ਦੁਸੰਦਾ ਸਿੰਘ ਜੀ ਨੇ ਭਜਨ ਦੇ ਦਿੱਤਾ। ਜ਼ਿਲ੍ਹਾ ਹੁਸ਼ਿਆਰਪੁਰ ਨਗਰ ਟੂਟੇ ਅਜਰੇ ਦੇ ਵਸਨੀਕ ਸਹਿਜਧਾਰੀ ਸਿੱਖ ਲਾਲੂ ਰਾਮ ਜੀ। ਇਹਨਾਂ ਦੇ ਘਰੋਂ ਮਾਤਾ

ਗੰਗੀ ਜੀ ਦੇ ਉਦਰ ਤੋਂ ਇੱਕ ਲੜਕੀ ਦਾ ਜਨਮ ਹੋਇਆ। ਉਸਦਾ ਅਨੰਦ ਰਣ ਸਿੰਘ ਜੀ ਦੇ ਨਾਲ ਹੋਇਆ, ਅਤੇ ਭਜਨ ਸੰਤ ਜਵਾਲਾ ਸਿੰਘ ਜੀ ਪਾਸੋਂ ਪ੍ਰਾਪਤ ਕੀਤਾ। ਇਸ ਬੀਬੀ ਦਾ ਨਾਮ ਨਿਰੰਜਨ ਕੌਰ ਸੀ। ਸੰਮਤ 1999 ਵਿੱਚ ਸੰਤ ਰਣ ਸਿੰਘ ਜੀ ਤੇ ਬੀਬੀ ਨਿਰੰਜਣ ਕੌਰ ਮੰਡੀ ਚਲੇ ਗਏ। ਸੰਤ ਰਣ ਸਿੰਘ ਜੀ ਨੇ ਭਜਨ ਬਹੁਤ ਕਰਨਾ । ਹਰ ਵਕਤ ਮਸਤੀ ਦੀ ਹਾਲਤ ਵਿੱਚ ਰਹਿੰਦੇ ਸਨ। ਲੱਕੜੀ ਦਾ ਕੰਮ ਕਰਕੇ ਪ੍ਰਸ਼ਾਦਾ ਛਕਦੇ ਸਨ। ਕੰਮ ਕਰਦਿਆਂ ਕਰਦਿਆਂ ਹੱਥ ਕਾਰ ਵੱਲ ਤੇ ਚਿੱਤ ਯਾਰ ਵੱਲ ਰਹਿੰਦਾ ਸੀ। ਸੰਤ ਜੀ ਨੇ ਆਪਣੇ ਕੋਲ ਇੱਕ ਲੋਹੇ ਦਾ ਬਾਟਾ ਰੱਖਿਆ ਹੁੰਦਾ ਸੀ। ਉਹਨਾਂ ਨੇ ਜੋ ਵੀ ਛਕਣਾ ਹੁੰਦਾ ਸੀ ਆਪਣੇ ਬਾਟੇ ਵਿੱਚ ਪਵਾ ਕੇ ਛਕਦੇ ਸਨ। ਉਸ ਬਾਟੇ ਵਿੱਚ ਵਸਤੂ ਚੋਖੀ ਪੈ ਜਾਂਦੀ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੱਲੋਂ ਹੁਕਮ ਸੀ ਕਿ ਇਸ ਮਸਤਾਨੇ ਦੇ ਬਾਟੇ ਦਾ ਖਿਆਲ ਰੱਖਿਓ। ਸੰਤ ਵਿੱਚੋਂ ਟਾਈਮ ਕੱਢ ਕੇ ਥੋੜ੍ਹੇ ਦਿਨਾਂ ਵਾਸਤੇ ਫਗਵਾੜੇ ਆਏ। ਸੰਤ ਜੀ ਦੇ ਨਗਰ ਸਰਹਾਲੇ ਦੀਵਾਨ ਲੱਗਾ। ਸੰਤ ਰਣ ਸਿੰਘ ਜੀ ਮਸਤਾਨੇ ਹੋ ਗਏ। ਉਸ ਵਕਤ ਇਹਨਾਂ ਦੇ ਨਗਰ ਦੇ ਇੱਕ ਦਰਜ਼ੀ ਕ੍ਰਿਪਾਲ ਸਿੰਘ ਜੀ ਨੇ ਸੰਤਾਂ ਨੂੰ ਡਾਗਾਂ ਨਾਲ ਕੁੱਟਿਆ। ਜਿਉਂ ਜਿਉਂ ਡਾਗਾਂ ਪੈਂਦੀਆਂ। ਸੰਤ ਆਖੀ ਜਾਂਦੇ, "ਧੰਨ ਸਤਿਗੁਰੂ ਰਾਮ ਸਿੰਘ ਜੀ।" ਲੋਕਾਂ ਨੇ ਕਿਹਾ, "ਕਿਰਪਾਲ ਸਿੰਘ, ਨਾ ਮਾਰ। ਹੱਟ ਜਾਹ।" ਪਰ ਕਿਰਪਾਲ ਸਿੰਘ ਨਾ ਹਟਿਆ । ਸੰਤ ਜੀ ਨੇ ਕਿਰਪਾਲ ਸਿੰਘ ਨੂੰ ਕਿਹਾ ਅੱਜ ਤੇਰੀ ਵਾਰੀ ਹੈ। ਕੋਈ ਡਰ ਨਹੀਂ। ਕਦੀ ਮੇਰੇ ਯਾਰ ਦੀ ਵਾਰੀ ਵੀ ਆ ਜਾਵੇਗੀ। ਗਰੀਬ ਦਾ ਯਾਰ ਰੱਬ ਹੁੰਦਾ ਹੈ। ਇਥੇ ਇਸ ਗੱਲ ਨਾਲ ਸਬੰਧਤ ਕਵਿਤਾ ਸ਼ਹੀਦ ਚਰਨ ਸਿੰਘ ਸੁਥਰਾ ਲਿਖਦਾ ਹੈ।

ਇੱਕ ਕੰਜਰੀ ਡਾਢੀ ਆਕੜ ਦੇ ਵਿੱਚ ਤੁਰਦੀ ਜਾਂਦੀ<br>
ਆਪਣੇ ਹੁਸਨ ਜਵਾਨੀ ਉਤੇ ਸੀ ਡਾਹਢਾ ਇਤਰਾਂਦੀ<br>
ਠੁਮਕ-ਠੁਮਕ ਉਹ ਕਦਮ ਉਠਾਵੇ ਬਾਹਾਂ ਤਾਈਂ ਹਿਲਾਵੇ<br>
ਮਾਨੋਂ ਧਰਤੋਂ ਦੋ ਗਿੱਠ ਉੱਚੀ ਵਾਅ ਵਿੱਚ ਉੱਡਦੀ ਜਾਵੇ<br>
ਡਾਹਢੇ ਸੁੰਦਰ ਕੱਪੜੇ ਉਸ ਦੇ ਡਾਹਢੇ ਸੁੰਦਰ ਗਹਿਣੇ<br>
ਪੋਡਰ ਪਾਨ ਲਵਿੰਡਰ ਸੁਰਖੀ ਬਿੰਦੀ ਦੇ ਕੀ ਕਹਿਣੇ<br>
ਇੱਕ ਅਯਾਸ ਉਸਦਾ ਮਿੱਤਰ ਨਾਲ ਨਾਲ ਸੀ ਜਾਂਦਾ

ਵਫ਼ਾਦਾਰ ਜਿਉਂ ਕੁੱਤਾ ਮਾਲਕ ਪਿੱਛੇ ਪੂਛ ਹਿਲਾਂਦਾ।
ਅੱਗੋਂ ਇੱਕ ਫ਼ਕੀਰ ਸ਼ਹਿਰ ਦਾ ਚੱਕਰ ਸਾਰਾ ਲਾਕੇ
ਥੱਕਿਆ ਟੁੱਟਿਆ ਆਉਂਦਾ ਸੀ ਕੁਝ ਖਾਣਾ ਮੰਗ ਮੰਗਾਕੇ
ਮਸਤ ਹੋਈ ਤੇ ਹਿਲਦੀ ਜੁਲਦੀ ਕੰਜਰੀ ਦਾ ਵੱਜ ਧੱਕਾ
ਡੁੱਲ੍ਹ ਗਈ ਦਾਲ ਫਕੀਰ ਸਾਂਈ ਦੀ ਰਹਿ ਗਿਆ ਹੱਕਾ ਬੱਕਾ
ਉਸਦੀਆਂ ਛਿੱਟਾ ਕੰਜਰੀ ਦੇ ਭੀ ਕੱਪੜਿਆਂ ਤੇ ਪਈਆਂ
ਫੌਰਨ ਉਸਦਾ ਯਾਰ ਉਛਲਿਆ ਲੈ ਗੁੱਸੇ ਵਿੱਚ ਝਈਆ
ਮੁੱਕਾ ਮਾਰ ਫ਼ਕੀਰ ਸਾਈ ਨੂੰ ਉਸਨੇ ਭੋਇੰ ਗਿਰਾਯਾ
ਕੱਪੜੇ ਬਦਲਨ ਹਿੱਤ ਕੰਜਰੀ ਨੇ ਬੈਠਕ ਵੱਲ ਮੂੰਹ ਚਾਇਆ
ਪਿੱਛੇ ਪਿੱਛੇ ਯਾਰ ਭੀ ਉਸਦਾ ਚੜ੍ਹਨ ਪੌੜੀਆਂ ਲੱਗਾ
ਸਿਖਰ ਪੌੜੀਓਂ ਪੈਰ ਤਿਲਕਿਆ ਭੁੱਲਿਆ ਪਿੱਛਾ ਅੱਗਾ।
ਥੱਲੇ ਡਿੱਗਾ ਗਰਦਨ ਟੁੱਟੀ ਮੱਚ ਗਈ ਹਾਹਾ ਕਾਰੀ
ਕੰਜਰੀ ਨੇ ਸਾਈਂ ਨੂੰ ਜ਼ਾਲਮ ਕਹਿ ਕੇ ਬੋਲੀ ਮਾਰੀ
ਸ਼ਾਂਤੀ ਨਾਲ ਫ਼ਕੀਰ ਬੋਲਿਆ ਮੈਂ ਤਾਂ ਕੁਝ ਨਹੀਂ ਕੀਤਾ।
ਇਹ ਤਾਂ ਮੇਰੇ ਯਾਰ ਨੇ ਬਦਲਾ ਤੇਰੇ ਯਾਰ ਤੋਂ ਲੀਤਾ
ਤੇਰੇ ਯਾਰ ਨੇ ਤੈਥੋਂ ਖਿੜਕੇ ਮੈਨੂੰ ਮੁੱਕਾ ਲਾਇਆ।
ਮੇਰੇ ਯਾਰ ਨੇ ਮੈਥੋਂ ਚਿੜਕੇ ਤੇਰਾ ਯਾਰ ਮੁਕਾਇਆ
ਤੇਰਾ ਯਾਰ ਸੀ ਨਿਰਬਲ ਬੰਦਾ ਮੇਰਾ ਯਾਰ ਬਲ ਵਾਲਾ
ਸੁਥਰਾ ਯਾਰ ਗਰੀਬਾਂ ਦਾ ਹੈ ਈਸ਼ਵਰ ਅੱਲਾ-ਤਾਲਾ
ਚੀਕ ਮਾਰ ਕੇ ਕੰਜਰੀ ਬੋਲੀ ਬਖ਼ਸ਼ ਫਕੀਰਾਂ ਅੜਿਆ
ਮੈਂ ਵੀ ਅੱਜ ਤੋਂ ਹੋਰ ਯਾਰ ਤਜ ਤੇਰੇ ਯਾਰ ਨੂੰ ਫੜਿਆ।

ਸੋ ਜਿਹੜਾ ਗਰੀਬ ਨਾਲ ਧੱਕਾ ਕਰਦਾ ਹੈ, ਉਸ ਨੂੰ ਪ੍ਰਮੇਸ਼ਰ ਦੇ ਦਰਬਾਰ ਵਿੱਚੋਂ ਸਜ਼ਾ ਮਿਲਦੀ ਹੈ। ਸੰਤ ਰਣ ਸਿੰਘ ਜੀ ਦੇ ਡਾਗਾਂ ਮਾਰੀਆਂ ਨੂੰ ਜਦ ਅੱਠ-ਨੌਂ ਦਿਨ ਹੋ ਗਏ ਤਾਂ ਦਰਜ਼ੀ ਕਿਰਪਾਲ ਸਿੰਘ ਪਾਗ਼ਲ ਹੋ ਗਿਆ ਤੇ

ਉੱਚੀ ਉੱਚੀ ਆਖੀ ਜਾਵੇ, "ਔਹ ਦੇਖੋ ! ਸੰਤ ਰਣ ਸਿੰਘ ਜੀ ਖੜੇ ਹਨ ਤੇ ਮੈਨੂੰ ਸ਼ਹੀਦ ਸਿੰਘ ਕੁੱਟੀ ਜਾਂਦੇ ਹਨ। ਜਿਸ ਤਰ੍ਹਾਂ ਵੀ ਹੋ ਸਕਦਾ ਹੈ, ਮੈਨੂੰ ਉਹਨਾਂ ਕੋਲੋਂ ਬਚਾ ਲਵੋ।" ਪਰ ਉਸ ਵਕਤ ਦਰਜ਼ੀ ਸਿੰਘ ਦੀ ਕੋਈ ਪੇਸ਼ ਨਹੀਂ ਸੀ ਜਾਂਦੀ। ਬਥੇਰਾ ਇਲਾਜ ਕਰਵਾਇਆ। ਪਰ ਇਲਾਜ ਨਾ ਹੋਇਆ। ਆਖਰ ਕਿਰਪਾਲ ਸਿੰਘ ਚੜ੍ਹਾਈ ਕਰ ਗਿਆ। ਗੁਰਬਾਣੀ ਵਿੱਚ ਪ੍ਰਮਾਣ ਹੈ।

**ਅਨਿਕ ਉਪਾਵ ਨ ਛੂਟਨ ਹਾਰੇ।। ਸਿੰਮ੍ਰਿਤਿ ਸਾਸਤ ਬੇਦ ਬੀਚਾਰੇ।।**

**(ਅੰਗ 288)**

## ਦੂਸਰਾ ਬਚਨ

**ਸੰਤ ਸਰਨਿ ਜੋ ਜਨੁ ਪਰੈ ਸੋ ਜਨੁ ਉਧਰਨਹਾਰ**
**ਸੰਤ ਕੀ ਨਿੰਦਾ ਨਾਨਕਾ ਬਹੁਰਿ ਬਹੁਰਿ ਅਵਤਾਰ**

**(ਅੰਗ 279)**

ਇੱਕ ਸਮੇਂ ਸੰਤ ਪੂਰਨ ਸਿੰਘ ਜੀ ਮੋਰੋਂ ਵਾਲੇ ਅਤੇ ਸੰਤ ਆਤਮਾ ਸਿੰਘ ਜੀ ਮਸਤਾਨੇ ਐਰੋਪਲੇਨ ਸੰਤ ਰਣ ਸਿੰਘ ਜੀ ਦੇ ਪੁੱਤਰ ਮਹਿੰਦਰ ਸਿੰਘ ਦੇ ਘਰ ਫਗਵਾੜੇ ਬੈਠੇ ਸਨ। ਮਹਿੰਦਰ ਸਿੰਘ ਨੇ ਅਰਜ਼ ਕੀਤੀ ਮੇਰੇ ਘਰ ਪੁੱਤਰ ਦੀ ਦਾਤ ਬਖ਼ਸ਼ੋ। ਸੰਤ ਜੀ ਤੁਸੀਂ ਗੁਰੂ ਰਾਮ ਸਿੰਘ ਜੀ ਦੇ ਦਰ ਘਰ ਦੇ ਸੇਵਕ ਹੋ। ਮੇਰੇ ਤੇ ਕਿਰਪਾ ਕਰੋ। ਸੰਤ ਕੀ ਕੁਝ ਕਰ ਸਕਦੇ ਹਨ।

ਇਸ ਬਾਬਤ ਕਵੀ ਸੰਤੋਖ ਸਿੰਘ ਜੀ ਸਫਰੀ ਲਿਖਦੇ ਹਨ।

**ਰਾਮ ਨਾਮ ਦੀ ਮੱਥੇ ਵਿੱਚ ਮੇਖ ਲਾਕੇ ਸੰਤ ਲਿਖੀ ਤਕਦੀਰ ਨੂੰ ਮੇਟ ਸਕਦਾ**
**ਬਰਫ਼ ਨਾਲ ਫੌਲਾਦ ਨੂੰ ਕਰੇ ਪਾਣੀ ਰੂੰ ਵਿੱਚ ਅੰਗਿਆਰ ਲਪੇਟ ਸਕਦਾ**
**ਤਾਰੇ ਇੱਕ ਇਸ਼ਾਰੇ ਥੀਂ ਲਾਹ ਸਾਰੇ ਆਪਣੀ ਉਂਗਲ ਦੇ ਉਤੇ ਵਲ੍ਹੇਟ ਸਕਦਾ**
**ਜੁੱਗਾਂ ਜੁੱਗਾਂ ਤੋਂ ਰਚੀ ਜੋ ਰਚਨਹਾਰੇ ਸਫ਼ਰੀਂ ਛਿਨ ਵਿੱਚ ਸੰਤ ਸਮੇਟ ਸਕਦਾ।**

ਮਹਿੰਦਰ ਸਿੰਘ ਨੇ ਪੁੱਤਰ ਪ੍ਰਾਪਤੀ ਵਾਸਤੇ ਅਰਜ਼ ਕੀਤੀ, ਤਾਂ ਸੰਤ ਪੂਰਨ ਸਿੰਘ ਜੀ ਨੇ ਮਹਿੰਦਰ ਸਿੰਘ ਦੇ ਪਿਤਾ ਸੰਤ ਰਣ ਸਿੰਘ ਵੱਲ ਈਸ਼ਾਰਾ ਕੀਤਾ। ਸੰਤ ਰਣ ਸਿੰਘ ਨੇ ਆਪਣੇ ਭਰਾ ਨੂੰ ਕਿਹਾ। ਸੰਤਾਂ ਨੂੰ ਫਲ ਛਕਾ। ਬਚਨ ਮੰਨ ਕੇ ਮਹਿੰਦਰ ਸਿੰਘ ਜੀ ਨੇ ਸੰਤਾਂ ਨੂੰ ਫ਼ਲ ਛਕਾਏ ਤੇ ਪੁੱਤਰ ਦੀ ਦਾਤ ਮਿਲੀ।

## ਰੋਮ ਰੋਮ ਚੋਂ ਭਜਨ ਦੀ ਆਵਾਜ਼

ਸੰਤ ਰਣ ਸਿੰਘ ਜੀ ਗਰਮੀਆਂ ਦੇ ਦਿਨਾਂ ਵਿੱਚ ਆਪਣੇ ਘਰ ਬਸਤਰ ਉਤਾਰ ਕੇ ਬੈਠੇ ਹੋਏ ਸੀ। ਸਿਰਫ ਲੱਕ ਕਛਹਿਰਾ ਸੀ ਹੋਰ ਕੋਈ ਬਸਤਰ ਨਹੀਂ ਸੀ। ਮੌਜ ਦੇ ਨਾਲ ਅੰਦਰੋਂ ਆਪਣੇ ਪੁੱਤਰ ਮਹਿੰਦਰ ਸਿੰਘ ਜੀ ਨੂੰ ਅਵਾਜ਼ ਮਾਰੀ ਕਿ ਮਹਿੰਦਰ ਸਿੰਘਾਂ। ਅੰਦਰ ਆ। ਮਹਿੰਦਰ ਸਿੰਘ ਜੀ ਨਾ ਗਏ। ਸੰਤ ਜੀ ਨੇ ਫਿਰ ਕਿਹਾ ਕੰਜਰਾ ਤੈਨੂੰ ਆਖਿਆ ਹੈ ਅੰਦਰ ਆ। ਮਹਿੰਦਰ ਸਿੰਘ ਨੇ ਸੋਚਿਆ ਕਿ ਕੰਜਰ ਹੀ ਨਾ ਬਣ ਜਾਵਾਂ ਕਿਉਂ ਕਿ ਸੰਤ ਰਣ ਸਿੰਘ ਅੰਦਰ ਪਰਮੇਸ਼ਰ ਦਾ ਵਾਸ ਸੀ ਜੋ ਕੁਝ ਕਹਿ ਦੇਂਦੇ ਸਨ ਸੋ ਪੂਰਾ ਹੋ ਜਾਂਦਾ ਸੀ। ਸੰਤ ਰਣ ਸਿੰਘ ਜੀ ਨੂੰ ਪਰਮੇਸ਼ਰ ਨਾਲ ਇਸ਼ਕ ਸੀ। ਸਾਈਂ ਬੁੱਲ੍ਹਾ ਸ਼ਾਹ ਲਿਖਦਾ ਹੈ।

**ਜਿਸ ਤਨ ਲੱਗਿਆ ਇਸ਼ਕ ਕਮਾਲ**
**ਨਾਚੇ ਬੇਸੁਰ ਤੇ ਬੇਤਾਲ**
**ਜਿਸਦੇ ਅੰਦਰ ਵੱਸਿਆ ਯਾਰ**
**ਉਠਿਆ ਯਾਰੋ ਯਾਰ ਪੁਕਾਰ**
**ਨਾ ਉਹ ਚਾਹੇ ਰਾਗ ਨਾ ਤਾਰ**
**ਐਵੇਂ ਬੈਠਾ ਖੇਡੇ ਹਾਲ**
**ਜਿਸ ਤਨ ਲੱਗਿਆ ਇਸ਼ਕ ਕਮਾਲ।**

ਆਖਰ ਮਹਿੰਦਰ ਸਿੰਘ ਅੰਦਰ ਚਲਾ ਗਿਆ। ਅੰਦਰ ਜਾ ਕੇ ਅਰਜ਼ ਕੀਤੀ ਪਿਤਾ ਜੀ ਮੈਨੂੰ ਕੀ ਹੁਕਮ ਹੈ। ਸੰਤ ਜੀ ਨੇ ਆਖਿਆ ਮੇਰੇ ਸਰੀਰ ਨੂੰ ਕੰਨ ਲਾ । ਮਹਿੰਦਰ ਸਿੰਘ ਨੇ ਦੱਸਿਆ ਜਿਸ ਵਕਤ ਮੈਂ ਸਰੀਰ ਨੂੰ ਕੰਨ ਲਾਇਆ । ਮੇਰੇ ਕੰਨ ਥੱਲੇ ਜਿੰਨੇ ਰੋਮ ਆਏ ਸਾਰਿਆਂ ਚੋ' ਭਜਨ ਦੀ ਅਵਾਜ਼ ਆਵੇ। ਮੇਰੇ ਸਾਹਮਣੇ ਉਹ ਪੰਗਤੀ ਆਈ।

**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ।**

**(ਅੰਗ 941)**

ਸੰਤ ਰਣ ਸਿੰਘ ਦੇ ਹੱਥ ਵੱਸ ਕੁਝ ਨਹੀਂ ਸੀ ਇਹ ਸਾਰਾ ਕੁਝ ਗੁਰੂ ਕਿਰਪਾ ਨਾਲ ਹੋਇਆ। ਇਹ ਨਾਮ ਸਿਮਰਨ ਕਰਨ ਵਾਲਿਆਂ ਦੀ ਅਵਸਥਾ ਹੈ। ਸੰਤ ਰਣ ਸਿੰਘ ਜੀ ਜੇਠ ਮਹੀਨੇ ਦਿਨ ਛਨੀਵਾਰ ਰਾਤ 1 ਵਜੇ ਸੰਮਤ 2013 ਨੂੰ ਝੜਾਈ ਕੀਤੀ ਸੀ। ਸੰਤ ਜੀ ਦਾ ਸਸਕਾਰ ਐਤਵਾਰ ਨੂੰ ਮੰਡੀ ਕੀਤਾ ਗਿਆ।

# ਮੱਕੀ ਦਾ ਪ੍ਰਸ਼ਾਦਾ ਮੱਖਣ ਨਾਲ ਛਕਿਆ
## (ਮਾਤਾ ਪ੍ਰੇਮ ਕੌਰ ਦਾ ਪਿਆਰ)

**ਗੁਰਬਾਣੀ ਵਿੱਚ ਪ੍ਰਮਾਣ ਆਉਂਦਾ ਹੈ।**

**ਆਪੇ ਕਰਤਾ ਕਾਰਣੁ ਕਰਾਏ, ਜਿਤੁ ਭਾਵੈ ਤਿਤੁ ਕਾਰੈ ਲਾਏ।**
**ਪੂਰੈ ਭਾਗਿ ਗੁਰ ਸੇਵਾ ਹੋਵੈ, ਗੁਰ ਸੇਵਾ ਤੇ ਸੁਖੁ ਪਾਵਣਿਆ।**

**(ਅੰਗ 123)**

**ਇਹ ਸਾਖੀ ਸੰਮਤ 2001 ਸਾਵਣ ਦੇ ਮਹੀਨੇ ਵਿੱਚ ਹੋਈ ਸੀ।**

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਕੇਤ ਮੰਡੀ ਦੀ ਸਾਧ ਸੰਗਤ ਨੂੰ ਦਰਸ਼ਨ ਦੇਣ ਦੀ ਕ੍ਰਿਪਾ ਕੀਤੀ। ਏਥੇ ਸਤਿਗੁਰਾਂ ਦੇ ਛੱਪਰਾਂ ਵਿੱਚ ਮਾਤਾ ਪ੍ਰੇਮ ਕੌਰ ਦਾ ਭੋਗ ਸੀ। ਇਹ ਮਾਤਾ ਪਿੱਛੋਂ ਲਾਇਲਪੁਰ ਦੇ ਰਹਿਣ ਵਾਲੀ ਸੀ। ਸੰਤ ਮੋਹਣ ਸਿੰਘ ਜੀ ਜਾਮਕਿਆ ਵਾਲਿਆਂ ਕੋਲੋਂ ਭਜਨ ਪੁੱਛ ਕੇ ਗੁਰੂ ਘਰ ਵਿੱਚ ਆਈ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦੋਂ ਹੁਕਮ ਕੀਤਾ ਸੀ ਕਿ ਪਾਕਿਸਤਾਨ ਛੱਡ ਦਿਉ ਤਾਂ ਇਹਨਾਂ ਪਾਕਿਸਤਾਨ ਛੱਡ ਕੇ ਸਕੇਤ ਡੇਰਾ ਲਾ ਲਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਾਤਾ ਨੂੰ ਦਰਸ਼ਨ ਦੇਣ ਵਾਸਤੇ ਗਏ। ਮਾਤਾ ਜੀ ਨੇ ਅਰਜ਼ ਕੀਤੀ, ਸੱਚੇ ਪਾਤਸ਼ਾਹ ਐਸ ਵਕਤ ਮੇਰੇ ਘਰ ਮੱਕੀ ਦਾ ਪ੍ਰਸ਼ਾਦਾ ਤੇ ਮੱਖਣ ਹੈ। ਤੁਸੀਂ ਰਸਨੀ ਲਾਇਕ ਕਰੋ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨਾਂ ਵਿੱਚ ਅੰਮ੍ਰਿਤ ਸੀ।

ਗੁਰਬਾਣੀ ਵਿੱਚ ਪ੍ਰਮਾਣ ਹੈ।

**ਤੂੰ ਨਿਰਗੁਣੁ ਸਰਗੁਣੁ ਸੁਖਦਾਤਾ।। ਤੂੰ ਨਿਰਬਾਣੁ ਰਸੀਆ ਰੰਗਿ ਰਾਤਾ**
**ਅਪਣੇ ਕਰਤਬ ਆਪੇ ਜਾਣਹਿ ਆਪੇ ਤੁਧੁ ਸਮਾਲੀਐ ਜੀਉ।**

**ਮ: 5, ਅੰਗ 102**

ਸਤਿਗੁਰੂ ਜੀ ਨੇ ਕਿਹਾ, "ਮਾਤਾ, ਇਸ ਵਕਤ ਪ੍ਰਸ਼ਾਦਾ ਛਕਣ ਦਾ ਟਾਈਮ ਨਹੀਂ ਹੈ। ਬਾਰਸ਼ ਆਉਣ ਵਾਲੀ ਹੈ ਜੇ ਬਾਰਸ਼ ਆ ਗਈ ਤਾਂ ਅਸੀਂ ਖੱਡਾ ਪਾਰ ਕਰਕੇ ਮੰਡੀ ਨਹੀਂ ਪੁੱਜ ਸਕਦੇ।" ਮਾਤਾ ਜੀ ਨੂੰ ਸਤਿ ਸ੍ਰੀ ਅਕਾਲ ਬੁਲਾ ਕੇ ਸਤਿਗੁਰੂ ਜੀ ਮੰਡੀ ਵੱਲ ਚੱਲ ਪਏ। ਉਸ ਵਕਤ ਸਕੇਤ ਮੰਡੀ ਨੂੰ ਜਾਣ ਵਾਸਤੇ ਤਿੰਨ ਖੱਡਾ ਲੰਘਣੀਆਂ ਪੈਂਦੀਆਂ ਸਨ। ਸ੍ਰੀ ਸਤਿਗੁਰੂ ਜੀ ਦੋ ਖੱਡਾ ਪਾਰ ਕਰ

ਗਏ। ਪਰ ਤੀਸਰੀ ਖੱਡ ਵਿੱਚ ਪਾਣੀ ਬਹੁਤ ਸੀ। ਪਾਰ ਜਾਣ ਵਾਸਤੇ ਕਿਸੇ ਦਾ ਹੌਂਸਲਾ ਨਾ ਪਵੇ। ਸ੍ਰੀ ਗੁਰੂ ਜੀ ਵੀ ਉਸ ਖੱਡ ਤੇ ਆਣ ਕੇ ਰੁੱਕ ਗਏ। ਓਧਰ ਛੱਪਰਾਂ ਵਾਲੀ ਮਾਤਾ ਨੂੰ ਪਤਾ ਲੱਗ ਗਿਆ ਕਿ ਸ੍ਰੀ ਗੁਰੂ ਜੀ ਖੱਡ ਵਿੱਚ ਪਾਣੀ ਆਉਣ ਕਰਕੇ ਰੁਕੇ ਹੋਏ ਹਨ। ਮਾਤਾ ਬੜੀ ਖੁਸ਼ ਹੋਈ ਤੇ ਆਖਦੀ ਹੈ। ਚੰਗਾ ਹੋਇਆ। ਮੇਰਾ ਮੱਕੀ ਦਾ ਪ੍ਰਸ਼ਾਦਾ ਛਕ ਕੇ ਨਹੀਂ ਸੀ ਗਿਆ। ਹੁਣ ਤਾਂ ਆਪੇ ਆਵੇਗਾ ਹੀ। ਮਾਤਾ ਨੇ ਸਤਿਗੁਰਾਂ ਨੂੰ ਯਾਦ ਕਰਨਾ ਸ਼ੁਰੂ ਕਰ ਦਿੱਤਾ। ਰਸਤਾ ਵੇਖਦੀ ਹੈ। ਓਧਰ ਸਤਿਗੁਰੂ ਜੀ ਬਚਨ ਕਰਨ ਲੱਗ ਪਏ, "ਰਤਨ ਸਿੰਘਾ, ਆਹ ਜਿਹੜਾ ਖੱਡ ਵਿੱਚ ਪਾਣੀ ਆਇਆ ਹੈ, ਅਸੀਂ ਮਾਤਾ ਦਾ ਪ੍ਰਸ਼ਾਦਾ ਨਹੀਂ ਸੀ ਛਕ ਕੇ ਆਏ। ਇਸ ਵਾਸਤੇ ਆਇਆ ਹੈ। ਚਲੋ ਚੱਲ ਕੇ ਪ੍ਰਸ਼ਾਦਾ ਛਕ ਆਈਏ।" ਮਾਤਾ ਦੇ ਦਿਲ ਵਿੱਚ ਸ਼ਰਧਾ ਸੀ। ਕਵੀ ਹਾਸ਼ਮ ਲਿਖਦਾ ਹੈ।

**ਸੁਣ ਜਾਨੀ ! ਤੈਨੂੰ ਲਿਖ ਜਾਨੀ, ਪਰ ਜਾਨ ਨਹੀਂ ਵੱਲ ਜਾਨੀ**
**ਕਿਸ ਨੂੰ ਹੋਗੁ ਸ਼ਨਾਸ ਅਜੇਹਾ, ਜੇਹੜੀ ਹੋਗੁ ਖਰਾਬ ਦੀਵਾਨੀ**
**ਤੇਰੇ ਸ਼ੌਕ ਪਿੱਛੇ ਦਿਲ ਮੇਰੇ, ਸਭ ਜਾਣੀ ਖਲਕ ਬੇਗਾਨੀ**
**ਹਾਸ਼ਮ ਵਾਰ ਸੁੱਟੀ ਜਿੰਦ ਮੈਂ ਤਾਂ ਤੇਰੇ ਇਸ਼ਕ ਉਤੋਂ ਕੁਰਬਾਨੀ**

7 ਮੀਲ ਤੋਂ ਸ੍ਰੀ ਗੁਰੂ ਜੀ ਮਾਤਾ ਦੇ ਪ੍ਰਸ਼ਾਦਾ ਛਕਣ ਵਾਸਤੇ ਸੁਕੇਤ ਗਏ। ਜਾ ਕੇ ਆਖਿਆ, "ਬੇਬੇ, ਲਿਆ ਕਿੱਥੇ ਹੈ ਤੇਰਾ ਮੱਕੀ ਦਾ ਪ੍ਰਸ਼ਾਦਾ ਤੇ ਮੱਖਣ। ਸਾਨੂੰ ਉਸਨੇ ਖੱਡ ਨਹੀਂ ਪਾਰ ਕਰਨ ਦਿੱਤੀ।" ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ਼ਨਾਨ ਕਰਕੇ ਮੱਕੀ ਦਾ ਪ੍ਰਸ਼ਾਦਾ ਮੱਖਣ ਨਾਲ ਛਕਿਆ। ਬਾਕੀ ਦਿਆਂ ਸਰੀਰਾਂ ਨੇ ਵੀ ਛਕਿਆ ਤੇ ਸਾਰੇ ਸਰੀਰ ਪ੍ਰਸੰਨ ਹੋ ਗਏ। ਪ੍ਰਸ਼ਾਦਾ ਛਕ ਕੇ ਸਤਿਗੁਰੂ ਜੀ ਨੇ ਮਾਤਾ ਨੂੰ ਕਿਹਾ, "ਹੁਣ ਤਾਂ ਰਾਜ਼ੀ ਹੈ ? ਅਸੀਂ ਜਾਈਏ ?" ਮਾਤਾ ਨੇ ਆਖਿਆ, "ਜੇ ਪਹਿਲਾਂ ਛਕ ਜਾਨੋ ਤਾਂ ਹੁਣ ਮੁੜਨਾ ਤਾਂ ਨਾਂ ਪੈਂਦਾ।" ਮੁੜ ਕੇ ਖੱਡ ਤੇ ਆਉਂਦਿਆਂ ਨੂੰ ਖੱਡ ਦਾ ਪਾਣੀ ਵੀ ਉੱਤਰ ਗਿਆ। ਸਤਿਗੁਰਾਂ ਨੇ ਸ਼ਾਮ ਦੇ ਦੀਵਾਨ ਵਿੱਚ ਮੰਡੀ ਆਣ ਦਰਸ਼ਨ ਦਿੱਤੇ। ਸਤਿਗੁਰ ਨੂੰ ਭਗਤ ਆਪਣੇ ਪ੍ਰੇਮ ਬੰਧਨਾਂ ਵਿੱਚ ਬੰਨ ਲੈਂਦੇ ਹਨ। ਸਤਿਗੁਰੂ ਜੋ ਚਾਹੇ ਸੋ ਕਰਦਾ ਹੈ। ਸਾਈਂ ਬੁੱਲ੍ਹਾ ਸ਼ਾਹ ਲਿਖਦਾ ਹੈ।

**ਗੁਰ ਜੋ ਚਾਹੇ ਸੋ ਕਰਦਾ ਏ**
**ਗੁਰ ਅੱਲ੍ਹਾ ਆਪ ਕਹੇਂਦਾ ਏ, ਗੁਰ ਅਲੀ ਨਬੀ ਹੋ ਬਹਿੰਦਾ ਏ**
**ਘਰ ਹਰ ਦੇ ਦਿਲ ਵਿੱਚ ਰਹਿੰਦਾ ਹੈ, ਉਹ ਖਾਲੀ ਭਾਂਡੇ ਭਰਦਾ ਏ**
**ਗੁਰ ਜੋ ਚਾਹੇ ਸੋ ਕਰਦਾ ਏ।**

# ਸੰਤ ਸ਼ਿੰਗਾਰਾ ਸਿੰਘ ਜੀ

ਗੁਰਬਾਣੀ ਵਿੱਚ ਸਤਿਗੁਰੂ ਜੀ ਉਚਾਰਣ ਕਰਦੇ ਹਨ।
ਏ ਮਨ ਐਸਾ ਸਤਿਗੁਰੁ ਖੋਜਿ ਲਹੁ ਜਿਤੁ ਸੇਵਿਐ ਜਨਮ ਮਰਣ ਦੁਖੁ ਜਾਇ
ਸਹਸਾ ਮੂਲਿ ਨ ਹੋਵਈ ਹਉਮੈ ਸਬਦਿ ਜਲਾਇ।।
ਕੂੜੈ ਕੀ ਪਾਲਿ ਵਿਚਹੁ ਨਿਕਲੈ ਸਚੁ ਵਸੈ ਮਨਿ ਆਇ
ਅੰਤਰਿ ਸਾਂਤਿ ਮਨਿ ਸੁਖੁ ਹੋਇ ਸਚ ਸੰਜਮਿ ਕਾਰ ਕਮਾਇ
ਨਾਨਕ ਪੂਰੈ ਕਰਮਿ ਸਤਿਗੁਰੁ ਮਿਲੈ ਹਰਿ ਜੀਉ ਕਿਰਪਾ ਕਰੇ ਰਜਾਇ।

(ਮ: 3, ਅੰਗ 591)

ਸੰਤ ਨਿਧਾਨ ਸਿੰਘ ਜੀ ਆਲਿਮ ਬਹੁਤ ਹੀ ਵਿਦਵਾਨ ਸਨ। ਆਲਿਮ ਜੀ ਨੇ ਕਈਆਂ ਸਰੀਰਾਂ ਨੂੰ ਭਜਨ ਦੇ ਕੇ ਸਿੱਖ ਬਣਾਇਆ ਸੀ। ਇੱਕ ਵਾਰੀ ਤਹਿਸੀਲ ਅਜਨਾਲਾ ਜਗਦੇਵ ਨਗਰ ਵਿੱਚ ਆਲਿਮ ਜੀ ਦਾ ਦੀਵਾਨ ਲੱਗਾ। ਜਦ ਸੰਗਤ ਬਹੁਤ ਸੀ। ਦੀਵਾਨ ਦਾ ਬਹੁਤ ਰਸ ਬਣਿਆ ਸੀ। ਆਲਿਮ ਜੀ ਇਸ ਪੰਗਤੀ ਨੂੰ ਮੁੱਖ ਰੱਖ ਕੇ ਕੀਰਤਨ ਕਰ ਰਹੇ ਸਨ।

ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ।।
ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ।।

(ਮ: 1, ਅੰਗ 469)

ਆਲਿਮ ਜੀ ਵਿਆਖਿਆ ਕਰ ਰਹੇ ਸਨ, ਕਿ ਸਾਧ ਸੰਗਤ ਜੀ ਗੁਰੂ ਤੋਂ ਬਿਨਾਂ ਗਿਆਨ ਨਹੀਂ ਹੋ ਸਕਦਾ। ਗੁਰੂ ਤੋਂ ਬਿਨਾਂ ਅਗਿਆਨਤਾ ਦਾ ਹਨੇਰਾ ਕਦੇ ਦੂਰਿ ਨਹੀਂ ਹੋ ਸਕਦਾ। ਜਿੰਨਾਂ ਚਿਰ ਭਜਨ ਕਿਸੇ ਕੋਲੋਂ ਪੁੱਛ ਕੇ ਨਾ ਕੀਤਾ ਜਾਵੇ, ਉਨ੍ਹਾਂ ਚਿਰ ਉਸਦਾ ਕੋਈ ਫ਼ਾਇਦਾ ਨਹੀਂ। ਆਲਿਮ ਜੀ ਦੇ ਬਚਨ ਸੁਣ ਕੇ ਰਾਮਗੜ੍ਹੀਆਂ ਦੇ ਪਰੀਵਾਰ ਵਿੱਚੋਂ ਇੱਕ ਲੜਕਾ ਜਿਸਦਾ ਨਾਮ ਸ਼ਿੰਗਾਰਾ ਸਿੰਘ ਸੀ । ਇਸ ਦੀ ਉਮਰ ਤਕਰੀਬਨ 10 ਸਾਲ ਦੀ ਸੀ। ਆ ਕੇ ਆਲਿਮ ਜੀ ਕੋਲ ਖੜ੍ਹਾ ਹੋ ਗਿਆ। ਆਲਿਮ ਜੀ ਕੋਲ ਇਸਨੇ ਅਰਜ਼ ਕੀਤੀ, "ਸੰਤ ਜੀ ! ਜਿਸ ਨਾਮ ਦੇ ਨਾਲ ਅਗਿਆਨਤਾ ਦਾ ਹਨੇਰਾ ਦੂਰ ਹੋ ਜਾਂਦਾ ਹੈ, ਉਹ ਨਾਮ ਮੈਨੂੰ ਵੀ ਦੇ ਦਿਓ।" ਮਾਸ਼ ਸ਼ਰਾਬ ਵੱਲੋਂ ਮਨਾ ਕਰਕੇ ਆਲਿਮ ਜੀ ਨੇ ਭਜਨ ਦੇ ਕੇ ਆਖਿਆ, "ਕਾਕਾ, ਇਸ ਨੂੰ ਹਰ ਵਕਤ ਕਰੀ ਜਾਵੀਂ। ਕਿਉਂ ਕਿ ਇਸ ਭਜਨ

ਦੇ ਪ੍ਰਤਾਪ ਨਾਲ ਹੀ ਤੇਰਾ ਲੋਕ ਪ੍ਰਲੋਕ ਸੁਹੇਲਾ ਹੋਣਾ ਹੈ।" ਕਵੀ ਸ਼ਾਹ ਹੁਸੈਨ ਲਿਖਦਾ ਹੈ।

**ਨਿਮਾਣਿਆ ਦੀ ਰੱਬਾ ਰੱਬਾ ਹੋਈ**
**ਭੱਠ ਪਈ ਤੇਰੀ ਚਿੱਟੀ ਚਾਦਰ ਚੰਗੀ ਫ਼ਕੀਰਾਂ ਦੀ ਲੋਈ**
**ਦਰਗਾਹ ਵਿੱਚ ਸੁਹਾਗਣ ਸੋਈ ਜੋ ਖੁੱਲ੍ਹ ਨੱਚ ਖਲੋਈ**
**ਕਹੇ ਹੁਸੈਨ ਫ਼ਕੀਰ ਸਾਈਂ ਦਾ ਤਾਂ ਦਰ ਲੈਸੇਂ ਢੋਈ**

ਆਲਿਮ ਜੀ ਨੇ ਸਾਧ ਸੰਗਤ ਨੂੰ ਅਰਜ਼ ਕੀਤੀ ਸਾਧ ਸੰਗਤ ਜੀ ਸ੍ਰੀ ਭੈਣੀ ਸਾਹਿਬ ਜਾ ਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰੋ। ਸਤਿਗੁਰੂ ਜੀ ਦੇ ਦਰਸ਼ਨ ਕਰਕੇ ਈਰਖਾ ਦੀ ਅੱਗ ਵਿੱਚ ਤਪਦਾ ਮਨ ਸਾਂਤ ਹੋ ਜਾਂਦਾ ਹੈ, ਸਤਿਗੁਰੂ ਦੇ ਦਰ ਤੋਂ ਮੁਰਾਦਾਂ ਮਿਲਦੀਆਂ ਹਨ। ਸਤਿਗੁਰੂ ਜੀ ਦੇ ਚਰਨਾਂ ਵਿੱਚ ਰਹਿ ਕੇ ਸਰਬ ਸੁੱਖਾਂ ਦੀ ਪ੍ਰਾਪਤੀ ਹੁੰਦੀ ਹੈ। ਭਾਈ ਗੁਰਦਾਸ ਜੀ ਲਿਖਦੇ ਹਨ।

**ਸਤਿਗੁਰ ਪਾਰਸੁ ਪਰਹਰੈ ਪਥਰੁ ਪਾਰਸੁ ਢੂੰਢਣ ਜਾਏ**
**ਅਸਟਧਾਤੁ ਇਕ ਧਾਤੁ ਕਰਿ ਲੁਕਦਾ ਫਿਰੈ ਨ ਪ੍ਰਗਟੀ ਆਏ**
**ਲੈ ਵਣਵਾਸੁ ਉਦਾਸੁ ਹੋਇ ਮਾਇਆ ਧਾਰੀ ਭਰਮਿ ਭੁਲਾਏ**
**ਹਥੀ ਕਾਲਖ ਛੁਥਿਆ ਅੰਦਰਿ ਕਾਲਖ ਲੋਭ ਲੁਭਾਏ**
**ਰਾਜ ਡੰਡੁ ਤਿਸੁ ਪਕੜਿਆ ਜਮਪੁਰਿ ਭੀ ਜਮ ਡੰਡੁ ਸਹਾਏ।**
**ਮਨਮੁਖ ਜਨਮੁ ਅਕਾਰਥਾ ਦੂਜੈ ਭਾਇ ਕੁਦਾਇ ਹਰਾਏ**
**ਗੁਰ ਪੂਰੇ ਵਿਣੁ ਭਰਮੁ ਨ ਜਾਏ।**

**(ਵਾਰ 15, ਪਉੜੀ 11)**

ਅਰਥ :

ਸਤਿਗੁਰੂ ਪਾਰਸ ਨੂੰ ਛੱਡ ਕੇ ਮਨੁੱਖ ਪੱਥਰਾਂ ਵਿੱਚ ਪਾਰਸ ਲੱਭਣ ਜਾਂਦਾ ਹੈ। ਅੱਗੋ ਅੱਠਾਂ ਧਾਤਾਂ ਨੂੰ ਸੋਨਾ ਕਰਨ ਵਾਲਾ ਲੁੱਕਦਾ ਫਿਰਦਾ ਹੈ, ਪ੍ਰਗਟ ਨਹੀਂ ਹੁੰਦਾ। ਭਾਵ ਕਿ ਗੁਰੂ ਆਪਣੇ ਆਪ ਨੂੰ ਛੁਪਾ ਕੇ ਰੱਖਦਾ ਹੈ। ਮਾਇਆ ਧਾਰੀ ਲੋਕ ਉਸ ਪੱਥਰ ਪਾਰਸ ਨੂੰ ਲੱਭਣ ਵਾਸਤੇ ਜੰਗਲ ਵਿੱਚ ਵਾਸਾ ਕਰਦੇ ਹਨ

ਤੇ ਜੇ ਨਾ ਲੱਭੇ ਤਾਂ ਉਦਾਸ ਹੁੰਦੇ ਹਨ। ਭਰਮ ਵਿੱਚ ਭੁੱਲੇ ਫਿਰਦੇ ਹਨ। ਜਦ ਹੱਥ ਸਿਆਹੀ ਨਾਲ ਛੋਹ ਜਾਵੇ ਤਾਂ ਕਾਲਾ ਹੋ ਜਾਂਦਾ ਹੈ। ਉਹਨਾਂ ਦੇ ਅੰਦਰ ਲਾਲਚ ਦੀ ਕਾਲਖ ਲੱਗੀ ਹੋਈ ਹੈ। ਭਾਵ ਹੱਥ ਨੂੰ ਕਾਲਖ ਲੱਗੇ ਤਾਂ ਦਿਲ ਵੀ ਕਾਲਾ ਹੋ ਜਾਂਦਾ ਹੈ। ਉਸ ਲੋਭੀ ਆਦਮੀ ਨੂੰ ਇੱਕ ਤਾਂ ਰਾਜੇ ਵੱਲੋਂ ਦੰਡ ਮਿਲਦਾ ਹੈ, ਤੇ ਦੂਜਾ ਜਮਪੁਰੀ ਜਾ ਕੇ ਦੰਡ ਸਹਾਰਦਾ ਹੈ। ਮਨਮੁਖ ਦਾ ਜੰਮਣਾ ਵਿਅਰਥ ਹੈ। ਜੋ ਖੋਟੇ ਕਰਮਾਂ ਵਿੱਚ ਲੱਗ ਕੇ ਹਾਰ ਜਾਂਦਾ ਹੈ। ਪੂਰੇ ਗੁਰੂ ਤੋਂ ਬਿਨਾਂ ਭਰਮ ਕਦੇ ਨਹੀਂ ਜਾਂਦਾ।

ਆਲਿਮ ਜੀ ਦੇ ਇਸ ਤਰ੍ਹਾ ਬਚਨ ਸੁਣ ਕੇ ਸ਼ਿੰਗਾਰਾ ਸਿੰਘ ਸੋਚੀਂ ਪੈ ਗਿਆ, ਕਿ ਮੈਂ ਸ੍ਰੀ ਭੈਣੀ ਸਾਹਿਬ ਜਾ ਕੇ ਸਤਿਗੁਰੂ ਜੀ ਦੇ ਦਰਸ਼ਨ ਕਿਵੇਂ ਕਰ ਸਕਦਾ ਹਾਂ। ਮੇਰੇ ਕੋਲ ਪੈਸਾ ਵੀ ਕੋਈ ਨਹੀਂ ਹੈ, ਜੋ ਮੈਂ ਕਿਰਾਇਆ ਖਰਚ ਕੇ ਜਾ ਸਕਾਂ। ਏਸੇ ਤਰ੍ਹਾਂ ਸ਼ਿੰਗਾਰਾ ਸਿੰਘ ਦੇ 5 ਸਾਲ ਲੰਘ ਗਏ। 15 ਸਾਲ ਦੀ ਉਮਰ ਵਿੱਚ ਸ਼ਿੰਗਾਰਾ ਸਿੰਘ ਜੀ ਨੁਸ਼ਹਿਰੇ ਇਲਾਕੇ ਵਿੱਚ ਲੱਕੜੀ ਦਾ ਕੰਮ ਸਿੱਖਣ ਵਾਸਤੇ ਚਲੇ ਗਏ। ਸ਼ਿੰਗਾਰਾ ਸਿੰਘ ਨੂੰ 2 ਆਨੇ ਦਿਹਾੜੀ ਮਿਲਣ ਲੱਗੀ। ਕੰਮ ਕਰਦੇ=ਕਰਦੇ ਸ਼ਿੰਗਾਰਾ ਸਿੰਘ ਜੀ ਸੋਚੀ ਜਾਂਦੇ ਕਿ ਗੁਰੂ ਨਾਨਕ ਦੇਵ ਜੀ ਵਰਗਾ ਗੁਰੂ ਕੌਣ ਹੋ ਸਕਦਾ ਹੈ। ਜਿੱਥੇ ਕੋਈ ਯਾਦ ਕਰੇ ਓਥੇ ਜਾ ਕੇ ਹੀ ਦਰਸ਼ਨ ਦੇਵੇ। ਇਹ ਫੁਰਨਾ ਹੋਇਆ ਤਾਂ ਕਿਸੇ ਪਾਸੋਂ ਪਤਾ ਲੱਗਾ ਜਿਸ ਗੁਰੂ ਨੂੰ ਯਾਦ ਕਰਦਾ ਹੈ ਉਹ ਪਸ਼ੌਰ ਆ ਰਹੇ ਹਨ। ਸ਼ਿੰਗਾਰਾ ਸਿੰਘ ਦੇ ਅੰਦਰ ਸਤਿਗੁਰੂ ਦਰਸ਼ਨਾਂ ਦੀ ਲਾਲਸਾ ਵਧ ਗਈ। ਅੱਖੀਆਂ ਚੋਂ ਪਾਣੀ ਆਉਣ ਲੱਗਾ। ਸੋਚਦੇ ਹਨ ਮੈਨੂੰ ਦੋ ਆਨੇ ਦਿਹਾੜੀ ਮਿਲਦੀ ਹੈ, ਮੈਂ ਪਸ਼ੌਰ ਜਾ ਕੇ ਦਰਸ਼ਨ ਕਿਸ ਤਰ੍ਹਾਂ ਕਰ ਸਕਦਾ ਹਾਂ। ਦੋ ਤਿੰਨ ਸਰੀਰਾਂ ਪਾਸੋਂ ਸ਼ਿੰਗਾਰਾ ਸਿੰਘ ਨੇ 1 ਰੁਪਿਆ ਉਧਾਰਾ ਲੈਣ ਦੀ ਮੰਗ ਕੀਤੀ । ਉਹਨਾਂ ਕਿਹਾ, "ਸ਼ਿੰਗਾਰਾ ਸਿੰਘਾ, 2 ਆਨੇ ਤੈਨੂੰ ਦਿਹਾੜੀ ਮਿਲਦੀ ਹੈ, ਤੂੰ ਸਾਡਾ ਰੁਪਿਆ ਕਿਥੋਂ ਵਾਪਸ ਕਰੇਂਗਾ ?" ਸ਼ਿੰਗਾਰਾ ਸਿੰਘ ਨੇ ਕਿਹਾ, "ਮੈਂ ਆਸਤੇ-ਆਸਤੇ ਤੁਹਾਡੇ ਪੈਸੇ ਦੇ ਦੇਵਾਂਗਾ !" ਤਾਂ ਉਹਨਾਂ ਨੇ ਜਵਾਬ ਦੇ ਦਿੱਤਾ। ਸ਼ਿੰਗਾਰਾ ਸਿੰਘ ਰੋਣ ਲੱਗ ਪਿਆ ਤੇ ਆਖਦਾ, "ਹੇ ਸੱਚੇ ਪਾਤਸ਼ਾਹ ! ਮੈਂ ਬਹੁਤ ਗਰੀਬ ਹਾਂ। ਮੈਨੂੰ ਕੋਈ ਗਰੀਬ ਜਾਣ ਕੇ ਇੱਕ ਰੁਪਿਆ ਹੁਦਾਰਾ ਵੀ ਕੋਈ ਨਹੀਂ ਦਿੰਦਾ। ਮੈਂ ਤੇਰੇ ਦਰਸ਼ਨ ਕਿਸ ਤਰ੍ਹਾ ਕਰ ਸਕਦਾ ਹਾਂ ?" ਗਰੀਬ ਨਿਵਾਜ਼ ਜੀ, ਮੈਂ ਅਨਾਥ ਗਰੀਬ ਹਾਂ। ਮੈਨੂੰ ਆਪ ਜੀ ਆਪ ਹੀ ਦਰਸ਼ਨ ਦੇਣ ਦੀ ਕਿਰਪਾ ਕਰੋ। ਮੈਨੂੰ ਹੋਰ ਕੋਈ ਆਸ ਨਹੀਂ ਹੈ। ਕੰਮ-ਕਾਰ ਤੋਂ

ਮਨ ਚਲਾਇਮਾਨ ਹੁੰਦਾ ਹੈ। ਪਰ ਗਰੀਬੀ ਕੋਈ ਪੇਸ਼ ਨਹੀਂ ਜਾਣ ਦਿੰਦੀ। ਸਤਿਗੁਰਾਂ ਦੇ ਦਰਸ਼ਨਾਂ ਲਈ ਬਿਹਬਲ ਹੋਇਆ ਰੋਈ ਜਾਂਦਾ ਹੈ। ਬਿਰਹਾ ਦੀ ਪੀੜ ਝੱਲਦਾ ਹੋਇਆ ਗੁਰਦਵਾਰਾ ਸਦਰ ਬਜ਼ਾਰ ਰੋਡ ਤੇ ਕੰਮ ਕਰੀ ਜਾਂਦਾ ਹੈ ਤੇ ਅਚਾਨਕ ਸੜਕ ਉਪਰ ਤੇਜ਼ੀ ਨਾਲ ਹਾਰਨ ਵੱਜਣਾ ਸ਼ੁਰੂ ਹੋ ਗਿਆ। ਜਿਸ ਵਕਤ ਸ਼ਿੰਗਾਰਾ ਸਿੰਘ ਨੇ ਉਪਰ ਮੂੰਹ ਕਰਕੇ ਵੇਖਿਆ ਇੱਕ ਕਾਰ ਖੜੀ ਨਜ਼ਰ ਆਈ। ਉਸ ਕਾਰ ਵਿੱਚ ਸਿੱਧੀਆਂ ਪੱਗਾਂ ਵਾਲੇ ਸਿੰਘਾਂ ਦੇ ਦਰਸ਼ਨ ਹੋਏ। ਸ਼ਿੰਗਾਰਾ ਸਿੰਘ ਉਸ ਕਾਰ ਵੱਲ ਭੱਜ ਤੁਰਿਆ। ਕਾਰ ਵਿੱਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਬਿਰਾਜਮਾਨ ਸਨ। ਸ਼ਿੰਗਾਰਾ ਸਿੰਘ ਨੂੰ ਆਉਂਦਾ ਵੇਖ ਕੇ ਕਾਰ ਦਾ ਦਰਵਾਜ਼ਾ ਸਤਿਗੁਰੂ ਜੀ ਨੇ ਖੋਲ੍ਹ ਦਿੱਤਾ। ਸਤਿਗੁਰੂ ਜੀ ਦੇ ਦਰਸ਼ਨ ਕਰਕੇ ਸ਼ਿੰਗਾਰਾ ਸਿੰਘ ਭੁੱਬਾਂ ਮਾਰ ਕੇ ਰੋਣ ਲੱਗ ਪਿਆ। ਰੋਂਦੇ-ਰੋਂਦੇ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ।; ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ਼ਿੰਗਾਰਾ ਸਿੰਘ ਦਾ ਸਿਰ ਹੱਥ ਨਾਲ ਉਤਾਂਹ ਚੁੱਕ ਕੇ ਬਚਨ ਕੀਤਾ, "ਅਸੀਂ ਤੇਰੇ ਵੱਲ ਰਸਤਾ ਛੱਡ ਕੇ ਆਏ ਹਾਂ। ਅਸੀਂ ਬੜੇ ਜ਼ਰੂਰੀ ਕੰਮ ਜਾ ਰਹੇ ਸਾਂ। ਪਰ ਕਾਕਾ ਤੇਰੀ ਪ੍ਰੇਮ ਭਰੀ ਵੇਦਨਾ ਨੇ ਸਾਨੂੰ ਤੇਰੇ ਕੋਲ ਖਿੱਚ ਕੇ ਲੈ ਆਂਦਾ ਹੈ।" ਦੀਨ ਦਇਆਲ ਜੀ ਬਚਨ ਕੀਤਾ, "ਕਾਕਾ, ਕੰਮ ਤਕੜੇ ਹੋ ਕੇ ਕਰੋ ਸਾਰੀ ਗਰੀਬੀ ਕੱਟੀ ਜਾਵੇਗੀ।" ਏਨਾ ਬਚਨ ਕਰਕੇ ਸਤਿਗੁਰਾਂ ਕਿਹਾ, "ਹੁਣ ਸਾਨੂੰ ਜਾਣ ਦੇ ਅਸੀਂ ਜ਼ਰੂਰੀ ਜਾਣਾ ਹੈ।" ਸ਼ਿੰਗਾਰਾ ਸਿੰਘ ਜੀ ਨੂੰ ਸਤਿਗੁਰੂ ਜੀ ਦੇ ਪਹਿਲੀ ਵਾਰ ਦਰਸ਼ਨ ਹੋਏ ਤੇ ਮਨ ਸ਼ਾਂਤ ਹੋ ਗਿਆ। ਭਾਈ ਗੁਰਦਾਸ ਜੀ ਲਿਖਦੇ ਹਨ। ਸਤਿਗੁਰੂ ਦੀ ਵਡਿਆਈ ਹੈ, ਬਾਦਸ਼ਾਹਾਂ ਨਾਲੋਂ ਗੁਰੂ ਵੱਡਾ ਹੈ, ਅਤੇ ਗੁਰੂ ਸੱਚਾ ਤੀਰਥ ਹੈ, ਸਭ ਫ਼ਲ ਸਤਿਗੁਰੂ ਦੇਣ ਵਾਲਾ ਹੈ। ਪੂਰੇ ਗੁਰੂ ਬਿਨਾਂ ਮਨਮੁਖ ਦੁੱਖ ਪਾਉਂਦਾ ਫਿਰਦਾ ਹੈ। ਸਾਰਿਆਂ ਜੀਵਾਂ ਨੂੰ ਪੂਰੇ ਗੁਰੂ ਦੀ ਲੋੜ ਹੈ, ਬਿਨਾਂ ਗੁਰੂ ਤੋਂ ਰੋਂਦੇ ਹਨ। ਗੁਰੂ ਕਲਪ ਬ੍ਰਿਛ ਦੇ ਸਮਾਨ ਹੈ, ਜੋ ਸਭ ਇੱਛਾ ਪੂਰੀਆਂ ਕਰਦਾ ਹੈ। ਜਗਤ ਵਿੱਚੋਂ ਪੂਰੇ ਗੁਰੂ ਤੋਂ ਬਿਨਾਂ ਕਦੇ ਛੁਟਕਾਰਾ ਨਹੀਂ ਹੋ ਸਕਦਾ। ਪੂਰਾ ਗੁਰੂ ਸੱਚਾ ਵੈਦ ਹੈ, ਜਗਤ ਰੋਗੀ ਹੈ ਪੂਰਾ ਗੁਰੂ ਹੀ ਜਗਤ ਦੇ ਰੋਗਾਂ ਦਾ ਇਲਾਜ ਕਰ ਸਕਦਾ ਹੈ। ਸ਼ਿੰਗਾਰਾ ਸਿੰਘ ਦੇ ਮਨ ਦੀ ਭਾਵਨਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੂਰੀ ਕਰ ਦਿੱਤੀ। ਸ਼ਿੰਗਾਰਾ ਸਿੰਘ ਕੁਝ ਵਕਤ ਮੰਡੀ ਰਹੇ। ਇਸ ਤੋਂ ਬਾਅਦ ਆਪ ਜੀ ਨੇ ਬੰਬਈ ਜਾ ਕੇ ਚੰਗਾ ਕਾਰੋਬਾਰ ਕੀਤਾ।

ਉਸ ਤੋਂ ਬਾਅਦ ਸੰਤ ਸ਼ਿੰਗਾਰਾ ਸਿੰਘ ਜੀ ਨੇ ਆਪਣੇ ਨਗਰ ਚੱਕੀ

ਲਗਾ ਕੇ ਵਿਹਾਰ ਕੀਤਾ। ਉਸ ਤੋਂ ਬਾਅਦ ਸੰਤ ਜੀ ਅਤੇ ਇਹਨਾਂ ਦੇ ਛੋਟੇ ਭਰਾ ਜਸਵੰਤ ਸਿੰਘ ਜੀ ਨੇ ਰੋਪੜ ਤੋਂ ਨਵੇਂ ਸ਼ਹਿਰ ਨੂੰ ਜਾਂਦਿਆਂ ਹੋਇਆ ਜਟੇ ਮਾਜਰੇ ਜਗ੍ਹਾ ਲੈ ਕੇ ਆਪਣਾ ਕੰਮ ਕਾਰ ਸ਼ੁਰੂ ਕਰ ਲਿਆ। ਸੰਤ ਜੀ ਨੇ ਕਰਿਆਨੇ ਦੀ ਦੁਕਾਨ ਪਾ ਲਈ। ਸੰਤ ਜੀ ਨੇ ਘਰ ਵਿੱਚ ਖੂਹੀ ਲਵਾ ਕੇ ਸੋਧ ਰੱਖ ਕੇ ਸਾਰੀ ਸਾਰੀ ਰਾਤ ਭਜਨ ਕਰਦੇ ਰਹਿਣਾ ਤੇ ਹਰ ਵਕਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਯਾਦ ਕਰਨਾ ਤੇ ਹਰ ਪਾਸੇ ਹਰ ਜਗ੍ਹਾ ਉਹਨਾਂ ਨੂੰ ਹੀ ਵੇਖਣਾ। ਕਵੀ ਸ਼ਾਹ ਹੁਸੈਨ ਲਿਖਦਾ ਹੈ।

ਰੱਬਾ ਮੇਰੇ ਹਾਲ ਦਾ ਮਹਿਰਮ ਤੂੰ
ਅੰਦਰ ਤੂੰ ਹੈਂ ਬਾਹਰ ਤੂੰ ਹੈਂ, ਰੋਮ ਰੋਮ ਵਿੱਚ ਤੂੰ।
ਤੂੰ ਹੀ ਤਾਣਾ, ਤੂੰ ਹੀ ਬਾਣਾ, ਸਭ ਕੁਝ ਤੇਰਾ ਤੂੰ
ਕਹੇ ਹੁਸੈਨ ਫ਼ਕੀਰ ਨਿਮਾਣਾ ਮੈਂ ਨਾਹੀਂ ਸਭ ਤੂੰ।

ਸੰਤ ਸ਼ਿੰਗਾਰਾ ਸਿੰਘ ਜੀ ਦੇ ਅੰਦਰੋਂ ਮੈਂ - ਮੈਂ ਦੀ ਅਵਾਜ਼ ਖ਼ਤਮ ਹੋ ਗਈ ਸੀ ਤੇ ਤੂੰ ਹੀ, ਤੂੰ ਹੀ, ਦੀ ਅਵਾਜ਼ ਆਉਣੀ ਸ਼ੁਰੂ ਹੋ ਗਈ।

## ਸੰਤ ਸ਼ਿੰਗਾਰਾ ਸਿੰਘ ਜੀ ਦਾ ਅੰਤਮ ਸਮਾਂ

ਜਦੋਂ ਮਨੁੱਖ ਦਾ ਅੰਤ ਸਮਾਂ ਨਜਦੀਕ ਆਉਂਦਾ ਹੈ ਤਾਂ ਮਨੁੱਖ ਦੀ ਪੇਸ਼ ਨਹੀਂ ਜਾਂਦੀ। ਆਪਣੇ ਆਪਣੇ ਸਮੇਂ ਅਨੁਸਾਰ ਸਭ ਦੀ ਵਾਰੀ ਆਉਂਦੀ ਹੈ। ਸ਼ਾਹ ਹੁਸੈਨ ਲਿਖਦਾ ਹੈ।

ਵੋ ਗੁਮਾਨੀਆਂ ਦਮ ਗਨੀਮਤ ਜਾਣ।
ਕਿਆ ਲੇ ਆਇਓਂ ਕਿਆ ਲੈ ਜਾਸੇ ਫਾਨੀ ਕੁੱਲ ਜਹਾਨ।
ਚਾਰ ਦਿਹਾੜੇ ਗੋਇਲ ਵਾਸਾ, ਇਸ ਜੀਵਨ ਦਾ ਕੀ ਭਰਵਾਸਾ।
ਕਹੇ ਹੁਸੈਨ ਫ਼ਕੀਰ ਨਿਮਾਣਾ , ਦੁਨੀਆਂ ਛੋੜ ਸਭੂ ਲੱਦ ਜਾਣਾ।

ਸੰਤ ਸ਼ਿੰਗਾਰਾ ਸਿੰਘ ਜੀ ਨੂੰ ਇੱਕ ਪਾਗ਼ਲ ਕੁੱਤੇ ਨੇ ਵੱਡ ਲਿਆ। ਸੰਤ ਜੀ ਨੇ ਕੋਈ ਧਿਆਨ ਨਾ ਕੀਤਾ। ਕੁੱਤੇ ਦੇ ਦੰਦ ਮਾਰਨ ਦਾ ਸੰਤ ਜੀ ਦੇ ਸਰੀਰ ਉੱਤੇ ਬੜਾ ਅਸਰ ਪਿਆ। ਸੰਤ ਜੀ ਦਾ ਸਰੀਰ ਕਾਫ਼ੀ ਢਿੱਲਾ ਹੋ ਗਿਆ। ਸੰਤ

ਜੀ ਬਾਰੇ ਸਾਨੂੰ ਮੰਡੀ ਖ਼ਬਰ ਪੁੱਜੀ ਸੀ। ਅਸੀਂ ਸੰਤ ਜੀ ਕੋਲ ਰਾਤ 1 ਵਜੇ ਪੁੱਜੇ। ਸੰਤ ਮੈਨੂੰ ਵੇਖ ਕੇ ਖੁਸ਼ ਹੋਏ ਤੇ ਮੇਰੇ ਨਾਲ ਜੱਫ਼ੀ ਪਾ ਲਈ। ਪਰ ਸੰਤ ਜੀ ਦਾ ਸਰੀਰ ਠੀਕ ਨਹੀਂ ਸੀ। ਸੰਤ ਜੀ ਦੀ ਰਸਨਾਂ ਤੋਂ ਭਜਨ ਦਾ ਪ੍ਰਵਾਹ ਚਲ ਰਿਹਾ ਸੀ। ਆਖਰ ਰਾਤ ਲੰਘੀ, ਮੈਂ ਆਪਣਾ ਨਿੱਤਨੇਮ ਕਰਕੇ ਕੋਈ 7 ਕੁ ਵਜੇ ਸੰਤ ਜੀ ਦੇ ਸਿਰ੍ਹਾਣੇ ਵੱਲ ਕੁਰਸੀ ਤੇ ਬੈਠ ਗਿਆ। ਸੰਤ ਜੀ ਨੇ ਮੈਨੂੰ ਕਿਹਾ, "ਕੋਈ ਸਤਿਗੁਰਾਂ ਦਾ ਬਚਨ ਸੁਣਾਓ।" ਪਰ ਸਤਿਗੁਰਾਂ ਮੇਰਾ ਮਨ ਹੋਰ ਪਾਸੇ ਵੱਲ ਲਾਇਆ ਹੋਇਆ ਸੀ ਉਸ ਵਕਤ ਮੇਰੇ ਅੰਦਰੋਂ ਇਸ ਤਰ੍ਹਾਂ ਅਵਾਜ਼ ਆ ਰਹੀ ਸੀ ਕਿ ਸੰਤ ਜੀ ਦੀ ਦੇਹ ਬਹੁਤ ਢਿੱਲੀ, ਹੈ ਜੇਕਰ ਇਹ ਸਤਿਗੁਰ ਜੀ ਦੇ ਚਰਨਾਂ ਵਿੱਚ ਜਾ ਬਿਰਾਜਣ ਤਾਂ ਚੰਗਾ ਹੈ। ਮੇਰੇ ਮਨ ਵਿੱਚ ਆਇਆ ਕਿ ਇਹਨਾਂ ਨਮਿਤ ਅਰਦਾਸ ਕਰਾਂ ਪਰ ਹੌਂਸਲਾ ਨਾ ਪਿਆ। ਅੱਧਾ ਘੰਟਾ ਸੋਚਣ ਤੋਂ ਬਾਅਦ ਮੈਂ (ਸੇਵਾ ਸਿੰਘ ਨੇ) ਮਾਲਾ ਕਰਨੀ ਸ਼ੁਰੂ ਕਰ ਦਿੱਤੀ। 9 ਵਜੇ ਦਾ ਟਾਈਮ ਹੋ ਗਿਆ। ਜਿਸ ਵਕਤ ਮਾਲਾ ਅੱਧੀ ਕੁ ਹੋ ਗਈ ਬਾਹਰ ਸੰਤ ਜੀ ਕੋਲ ਸੁਖਮਨੀ ਸਾਹਿਬ ਦਾ ਪਾਠ ਸ਼ੁਰੂ ਹੋ ਗਿਆ। ਥੋੜੀ ਦੇਰ ਬਾਅਦ ਪਾਠ ਬੰਦ ਕਰ ਦਿੱਤਾ। ਮੈਂ ਸਮਝਿਆ ਸੰਤ ਚੜ੍ਹਾਈ ਕਰ ਗਏ ਹਨ। ਜਿਸ ਵਕਤ 10 ਕੁ ਮਣਕੇ ਮਾਲਾ ਦੇ ਰਹਿ ਗਏ, ਸੰਤ ਜੀ ਦਾ ਮੰਜਾ ਚੁੱਕ ਕੇ ਮੇਰੇ ਕੋਲ ਅੰਦਰ ਲੈ ਆਂਦਾ। ਸੰਤ ਜੀ ਦੇ ਸਰੀਰ ਦੀ ਹਾਲਤ ਠੀਕ ਨਹੀਂ ਸੀ। ਮੈਂ ਅਰਦਾਸ ਕੀਤੀ ਅਰਦਾਸ ਕਰਨ ਤੋਂ ਕੁਝ 15 ਮਿੰਟ ਬਾਅਦ ਸੰਤ ਜੀ ਮੇਰੇ ਕੋਲ ਅੰਦਰ ਹੀ ਚੜ੍ਹਾਈ ਕਰ ਗਏ। ਸੰਤ ਜੀ ਨੇ (66) ਸਾਲ ਦੀ ਉਮਰ ਭੋਗ ਕੇ ਚੜ੍ਹਾਈ ਕੀਤੀ। ਜਥੇਦਾਰ ਗੁਰਬਚਨ ਸਿੰਘ ਜੀ ਨੇ ਕੀਰਤਨ ਕੀਤਾ ਪਿਛਲੇ ਪਹਿਰ ਸਸਕਾਰ ਹੋਇਆ । ਸੰਤ ਜੀ ਨੇ ਚੜ੍ਹਾਈ 30-6-1985 ਦਿਨ ਐਤਵਾਰ ਨੂੰ ਕੀਤੀ। ਸੰਤ ਜੀ ਦਾ ਮੇਲਾ 13-7-85 ਨੂੰ ਕੀਤਾ ਗਿਆ। ਇਸ ਫਾਨੀ ਸੰਸਾਰ ਤੋਂ ਆਖਰ ਸਾਰਿਆਂ ਨੇ ਹੀ ਤੁਰ ਜਾਣਾ ਹੈ। ਪਰ ਕੁਝ ਇਸ ਤਰ੍ਹਾਂ ਦੇ ਕਰਮ ਕਰਨੇ ਚਾਹੀਦੇ ਹਨ, ਕਿ ਮਨੁੱਖ ਦੀ ਲੋਕ ਪ੍ਰਲੋਕ ਵਿਚ ਸ਼ੋਭਾ ਹੋਵੇ। ਇੱਕ ਸ਼ਾਇਰ ਲਿਖਦਾ ਹੈ।

**ਐ ਮਰਨੇ ਵਾਲੇ ਐਸੇ ਮਰ, ਐ ਜੀਨੇ ਵਾਲੇ ਐਸੇ ਜੀ**
**ਕਿ ਸਬਕ ਦੇ ਜਾਏ ਤੇਰੀ ਜ਼ਿੰਦਗੀ ਔਰ ਮੌਤ ਭੀ**

ਕਵੀ ਸ਼ਾਹ ਹੁਸੈਨ ਲਿਖਦਾ ਹੈ।

**ਵੇ ਆਕੜ-ਆਕੜ ਚਲਣਾ !**
**ਖਾਇ ਖੁਰਾਕਾਂ ਪਹਿਨ ਪੁਸ਼ਾਕਾਂ ਜਮ ਦਾ ਬੱਕਰਾ ਪਲਣਾ**
**ਸਾਢੇ ਤ੍ਰੈ ਹੱਥ ਮਿਲਕ ਅਸਾਡੀ ਕਿਉਂ ਜੂਹ ਪਰਾਈ ਮੱਲਣਾ**
**ਕਹੇ ਹੁਸੈਨ ਫ਼ਕੀਰ ਸਾਈਂ ਦਾ ਅੰਤ ਖਾਕ ਵਿੱਚ ਰਲਣਾ**

# ਸੰਤ ਹਜ਼ੂਰਾ ਸਿੰਘ ਜੀ ਭੂਰੀ ਵਾਲੇ

ਭਾਈ ਗੁਰਦਾਸ ਜੀ ਦੀ ਬਹੁਤ ਸੁੰਦਰ ਵਾਰ ਹੈ :

**ਪਹਿਲਾ ਗੁਰਮੁਖਿ ਜਨਮੁ ਲੈ ਭੈ ਵਿਚਿ ਵਰਤੈ ਹੋਇ ਇਆਣਾ**
**ਗੁਰਸਿਖ ਲੈ ਗੁਰ ਸਿਖੁ ਹੋਇ ਭਾਇ ਭਗਤਿ ਵਿਚਿ ਖਰਾ ਸਿਆਣਾ**
**ਗੁਰਸਿਖ ਸੁਣਿ ਮੰਨੈ ਸਮਝਿ ਮਾਣ ਮਹਤਿ ਵਿਚਿ ਰਹੈ ਨਿਮਾਣਾ**
**ਗੁਰ ਸਿਖ ਗੁਰ ਸਿਖੁ ਪੂਜਦਾ ਪੈਰੀ ਪੈ ਰਹਿਰਾਸ ਲੁਭਾਣਾ**
**ਗੁਰ ਸਿਖ ਮਨਹੁ ਨ ਵਿਸਰੈ ਚਲਣੁ ਜਾਣਿ ਜੁਗਤਿ ਮਿਹਮਾਣਾ**
**ਗੁਰ ਸਿਖ ਮਿਠਾ ਬੋਲਣਾ ਨਿਵਿ ਚਲਣਾ ਗੁਰ ਸਿਖੁ ਪਰਵਾਣਾ**
**ਘਾਲਿ ਖਾਇ ਗੁਰ ਸਿਖ ਮਿਲਿ ਖਾਣਾ**

**(ਵਾਰ 32 ਪਾਉੜੀ 1)**

ਭਾਵ ਅਰਥ : ਗੁਰਮੁਖ ਪਹਿਲੋਂ ਜਦੋਂ ਨਵਾਂ ਜਨਮ ਧਾਰਦਾ ਹੈ, ਭਾਵ ਗੁਰੂ ਦੀ ਸਿੱਖਿਆ ਲੈਂਦਾ ਹੈ, ਤਦੋਂ ਇਆਣਾ ਹੋ ਕੇ ਡਰ ਵਿੱਚ ਵਰਤਦਾ ਹੈ । ਭਾਵ ਹਰ ਕੰਮ ਕਰਦਾ ਡਰਦਾ ਰਹਿੰਦਾ ਹੈ । ਗੁਰੂ ਦੀ ਸਿੱਖਿਆ ਲੈ ਕੇ ਗੁਰੂ ਦਾ ਸਿੱਖ ਹੁੰਦਾ ਹੈ । ਫੇਰ ਪ੍ਰੇਮਾ ਭਗਤੀ ਕਰਨ ਵਿੱਚ ਬਹੁਤ ਸਿਆਣਾ ਹੋ ਜਾਂਦਾ ਹੈ । ਗੁਰੂ ਦੀ ਸਿੱਖਿਆ ਸੁਣਦਾ, ਮੰਨਦਾ ਤੇ ਸਮਝਦਾ ਹੈ ਅਤੇ ਆਦਰ ਵਡਿਆਈ ਵਿੱਚ ਨਿਮਾਣਾ ਹੋ ਕੇ ਰਹਿੰਦਾ ਹੈ । ਗੁਰੂ ਦਾ ਸਿੱਖ ਹੋ ਕੇ, ਗੁਰੂ ਦੇ ਸਿੱਖਾਂ ਦੀ ਹੀ ਸੇਵਾ ਪੂਜਾ ਕਰਦਾ ਹੈ, ਅਤੇ ਪੈਰੀਂ ਪੈਣ ਦੇ ਸਿੱਧੇ ਰਸਤੇ ਵਿੱਚ ਲੋਭਿਆ ਰਹਿੰਦਾ ਹੈ । ਪਰਾਹੁਣਿਆਂ ਵਾਂਗੂੰ ਦੁਨੀਆਂ ਤੋਂ ਚਲੇ ਜਾਣ ਦੀ ਜੁਗਤੀ ਵਿੱਚ ਵਰਤਦਾ ਹੈ । ਗੁਰੂ ਕਾ ਸਿੱਖ ਮਿੱਠਾ ਬੋਲਦਾ ਹੈ ਤੇ ਨਿਉਂ ਕੇ ਚੱਲਦਾ ਹੈ । ਕਮਾਈ ਕਰਕੇ ਖਾਂਦਾ ਹੈ, ਤੇ ਉਸ ਕਮਾਈ ਨੂੰ ਵੀ ਗੁਰੂ ਦੇ ਸਿੱਖਾਂ ਨਾਲ ਮਿਲ ਕੇ ਖਾਂਦਾ ਹੈ ।

ਇੱਕ ਵਾਰ ਦਾ ਜ਼ਿਕਰ ਹੈ । ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਲਖਨਊ ਦਰਸ਼ਨ ਦੇਣ ਦੀ ਕਿਰਪਾ ਕਰ ਰਹੇ ਸਨ । ਨਾਮਧਾਰੀ ਧਰਮਸ਼ਾਲਾ ਜੋ ਕਿ

ਸੰਤ ਭੂਰੀ ਵਾਲਿਆ ਦੇ ਸਹਿਯੋਗ ਨਾਲ ਸੰਮਤ 1992 ਵਿੱਚ ਖਰੀਦੀ ਇਸ ਧਰਮਸ਼ਾਲਾ ਵਿੱਚ ਸੰਤ ਭੂਰੀ ਵਾਲੇ ਤੇ ਹੋਰ ਸਰੀਰ ਬੈਠੇ ਸਨ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਦਰਸ਼ਨ ਦੇ ਰਹੇ ਸਨ । ਜਿੰਨਾਂ ਦਾ ਪਰਮੇਸ਼ਰ ਨਾਲ ਪ੍ਰੇਮ ਹੋਵੇ ਉਹਨਾਂ ਬਾਰੇ ਸ਼ਾਹ ਹੁਸੈਨ ਲਿਖਦਾ ਹੈ :

**ਵੇ ਯਾਰ ! ਜਿੰਨ੍ਹਾਂ ਨੂੰ ਇਸ਼ਕ ਤਿਨ੍ਹਾਂ ਨੂੰ ਕੱਤਣ ਕੇਹਾ !**
**ਅਲਬੇਲੀ ਕਿਉਂ ਕੱਤੇ ?**
**ਲੱਗਾ ਇਸ਼ਕ ਚੁਕੀ ਮਸਲਾਹਤ ਵਿਸਰੀਆਂ ਪੰਜੇ ਸੱਤੇ**
**ਘਾਇਲ-ਮਾਇਲ ਫਿਰੇ ਦਿਵਾਨੀ ਚਰਖੇ ਤੰਦ ਨਾ ਘੱਤੇ**
**ਕਹੇ ਹੁਸੈਨ ਫ਼ਕੀਰ ਨਿਮਾਣਾ ਨੈਣ ਸਾਈਂ ਨਾਲ ਰੱਤੇ**

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹਾਸੇ ਨਾਲ ਸੰਤ ਭੂਰੀ ਵਾਲਿਆਂ ਨੂੰ ਆਖਿਆ, "ਸੰਤ ਜੀ, ਤੁਸਾਂ ਏਥੇ ਮੜ੍ਹੀ ਤਾਂ ਨਹੀਂ ਬਣਾ ਲਈ ?" ਸਤਿਗੁਰੂ ਜੀ ਵਾਪਸ ਸ੍ਰੀ ਭੈਣੀ ਸਾਹਿਬ ਆ ਗਏ । ਸ੍ਰੀ ਭੈਣੀ ਸਾਹਿਬ ਲੋਕਾਈ ਦੇ ਭਲੇ ਵਾਸਤੇ ਸਤਿਗੁਰਾਂ ਨੇ ਭਰੌਤੀ ਜਪ ਪ੍ਰਯੋਗ 28 ਮੱਘਰ ਸੰਮਤ 1966 ਨੂੰ ਆਰੰਭ ਕੀਤਾ । ਉਸ ਵਿੱਚ ਸੰਤ ਭੂਰੀ ਵਾਲੇ ਵੀ ਸੇਵਾ ਕਰਦੇ ਰਹੇ । ਸੰਤ ਸਤਿਗੁਰਾਂ ਨੂੰ ਅੰਤਮ ਨਮਸਕਾਰ ਕਰਕੇ ਪੋਹ ਸੁਦੀ ਸਤਵੀ ਦੇ ਗੁਰਪੁਰਬ ਨੂੰ ਕਲਕੱਤੇ ਚਲੇ ਗਏ । ਕਲਕੱਤੇ ਤੋਂ ਵਾਪਿਸ ਲਖਨਊ ਆਣ ਦਰਸ਼ਨ ਦਿੱਤੇ । ਏਥੇ ਆ ਕੇ ਸੰਤਾਂ ਦਾ ਸਰੀਰ ਢਿੱਲਾ ਹੋ ਗਿਆ । ਉਸ ਵਕਤ ਸੰਤ ਜੀ ਦੇ ਮੁੱਖ ਚੋਂ ਰਾ-ਰਾ ਦੀ ਆਵਾਜ਼ ਆਉਂਦੀ ਸੀ । ਰਾ-ਰਾ ਕਰਕੇ ਸੰਤ ਬਾਹਰ ਨੂੰ ਭੱਜ ਉੱਠਦੇ ਸਨ । ਸੰਤ ਜੀ ਦੇ ਨਾਲ ਦੇ ਕਮਰੇ ਵਿੱਚ ਸੰਤ ਬਾਊ ਸਿੰਘ ਜੀ ਸਨ । ਸਵੇਰੇ 4 ਵਜੇ ਸੰਤ ਜੀ ਦੀ ਆਵਾਜ਼ ਸੁਣ ਬਾਹਰ ਨਿਕਲਿਆ। ਸੰਤ ਰਾ-ਰਾ ਹੀ ਕਰੀ ਜਾਂਦੇ ਸੀ । ਬਾਊ ਸਿੰਘ ਜੀ ਨੇ ਸੰਤ ਜੀ ਨੂੰ ਫੜ ਕੇ ਅੰਦਰ ਮੰਜੇ 'ਤੇ ਪਾ ਦਿੱਤਾ । ਫੇਰ ਮੈਨੂੰ ਤੇ ਜਥੇਦਾਰ ਹਜ਼ਾਰਾ ਸਿੰਘ ਜੀ ਨੂੰ ਆਵਾਜ਼ ਮਾਰੀ । ਅਸੀਂ ਦੋਵੇਂ ਥੱਲੇ ਆ ਗਏ । ਸੰਤ ਰਾ-ਰਾ ਕਰਕੇ ਬਾਹਰ ਨੂੰ ਉੱਠ-ਉੱਠ ਭੱਜਦੇ ਸਨ । ਸੰਤ ਜੀ ਕਿਸੇ ਨਾਲ ਕੋਈ ਬਚਨ ਨਹੀਂ ਸਨ ਕਰਦੇ ।

ਦਿਨ ਚੜਦੇ ਨਾਲ ਸਾਰੀ ਸਾਧ ਸੰਗਤ ਨੂੰ ਪਤਾ ਲੱਗ ਗਿਆ ਕਿ ਸੰਤ ਜੀ ਢਿੱਲੇ ਹਨ । ਸਰਦਾਰ ਸ਼ਿੰਗਾਰਾ ਸਿੰਘ ਜੀ, ਸੂਬਾ ਹਰਨਾਮ ਸਿੰਘ ਜੀ, ਅਤੇ ਸਰਦਾਰ ਗੁਰਬਖ਼ਸ਼ ਸਿੰਘ ਜੀ, ਹੋਰ ਕਾਫ਼ੀ ਸਾਧ ਸੰਗਤ ਵੀ ਇਕੱਠੀ ਹੋ ਗਈ । ਸੰਤ ਜੀ ਦਾ ਰਾ-ਰਾ ਦਾ ਬੋਲਾ ਓਸੇ ਤਰ੍ਹਾਂ ਚਲ ਰਿਹਾ ਸੀ । ਕਵੀ ਹਾਸ਼ਮ ਸ਼ਾਹ ਲਿਖਦਾ ਹੈ :

**ਕਰੇ ਖ਼ਰਾਬ ਫ਼ਕੀਰੀ ਤਾਈਂ ਇਹ ਦਾਨਸ਼ ਦੂਰੰਦੇਸ਼ੀ**
**ਚਸ਼ਮ-ਪੁਰ-ਆਬ, ਜਿਗਰ-ਪਰ-ਆਤਸ਼ ਇਹ ਹਰਫ਼ ਦੁਵੇਂ ਦਰਵੇਸ਼ੀ**
**ਨੀਂਦ ਹਰਾਮ ਖੁਸ਼ੀ ਵਿੱਚ ਸੁਫ਼ਨੇ ਇਹ ਰਹੇ ਤਰੀਕ ਹਮੇਸ਼ੀ**
**ਬਣੇ ਫ਼ਕੀਰ ਤਾਂ ਸਮਝੇ ਹਾਸ਼ਮ, ਇਹ ਰਮਜ਼ ਕਲੰਦਰ ਕੈਸੀ**

ਸਤਿਗੁਰ ਦੀ ਰਮਜ਼ ਨੂੰ ਸੰਤ ਜਾਣ ਸਕਦੇ ਹਨ ਤੇ ਸੰਤ ਦੀ ਰਮਜ਼ ਨੂੰ ਗੁਰੂ ਜਾਣ ਸਕਦਾ ਹੈ। ਸੰਤ ਜੀ ਨੂੰ ਕਈ ਸਰੀਰ ਅੰਦਰ ਜਾ ਕੇ ਪੁੱਛਦੇ ਹਨ, ਸੰਤ ਜੀ ਕੀ ਗੱਲ ਹੈ ? ਤਾਂ ਸੰਤ ਕਿਸੇ ਨੂੰ ਪਛਾਣਦੇ ਨਹੀਂ ਸਨ । ਸਰਦਾਰ ਸ਼ਿੰਗਾਰਾ ਸਿੰਘ ਜੀ ਨੇ ਡਾਕਟਰ ਚੂੜ੍ਹ ਸਿੰਘ ਨੂੰ ਲਿਆਂਦਾ । ਉਸ ਨੇ ਸੰਤ ਜੀ ਨੂੰ ਪੁੱਛਿਆ, ਆਪ ਜੀ ਨੂੰ ਕੀ ਤਕਲੀਫ਼ ਹੈ ? ਸੰਤ ਜੀ ਵਲੋਂ ਕੋਈ ਉੱਤਰ ਨਾ ਮਿਲਿਆ । ਡਾਕਟਰ ਨੇ ਆਪਣੀ ਸਮਝ ਅਨੁਸਾਰ ਟੀਕਾ ਲਗਾ ਦਿੱਤਾ । ਦਵਾਈ ਵੀ ਦਿੱਤੀ ਪਰ ਸੰਤ ਜੀ ਨੂੰ ਕੋਈ ਵੀ ਫ਼ਰਕ ਨਾ ਪਿਆ । ਰਾ-ਰਾ ਕਰਨੋਂ ਹਟ ਗਏ, ਭੱਜਨ ਕਰਨੋਂ ਵੀ ਹਟ ਗਏ । ਸ੍ਰੀ ਭੈਣੀ ਸਾਹਿਬ ਖ਼ਬਰ ਭੇਜੀ ਗਈ । ਦਿਨ ਲੰਘ ਗਿਆ । ਰਾਤ ਨੂੰ ਸਾਰਿਆਂ ਸਰੀਰਾਂ ਨੇ ਵਾਰੀ-ਵਾਰੀ ਪਹਿਰਾ ਦੇ ਕੇ ਰਾਤ ਬਤੀਤ ਕੀਤੀ । ਆਖਰ ਸੰਤ ਜੀ ਦਾ ਸਮਾਂ ਆ ਗਿਆ। ਸੰਤ ਜੀ 17 ਮਾਘ ਸੰਮਤ 1996 ਨੂੰ ਸਵੇਰੇ ਇਸ ਫ਼ਾਨੀ ਸੰਸਾਰ ਨੂੰ ਅਲਵਿਦਾ ਆਖ ਗਏ । ਸੰਤ ਜੀ ਦੇ ਚੱਲਣ ਦੀ ਖ਼ਬਰ ਸੁਣ ਕੇ ਬਹੁਤ ਸਾਰੀ ਸਾਧ ਸੰਗਤ ਇਕੱਤਰ ਹੋ ਗਈ । ਪੈਰ ਧਰਨਾ ਮੁਸ਼ਕਲ ਜਾਪਦਾ ਸੀ । ਸੰਤ ਜੀ ਦੇ ਸਰੀਰ ਦਾ ਇਸ਼ਨਾਨ ਕਰਾ ਕੇ ਬਸਤਰ ਬਦਲ ਕੇ ਸੰਤ ਜੀ ਦੇ ਸਰੀਰ ਨੂੰ ਫੁੱਲਾਂ ਨਾਲ ਸਜਾਇਆ ਗਿਆ । ਜਿਸ ਦੀ ਫੋਟੋ 1 ਚੇਤਰ ਸੰਮਤ 1996

ਵਾਲੇ ਸਤਿਜੁਗ ਦੇ ਅੰਕ ਵਿੱਚ 201 ਪੰਨੇ 'ਤੇ ਛਾਪੀ ਗਈ ਸੀ । ਸੰਤ ਜੀ ਦੀ ਅਰਥੀ ਨਾਲ ਹਿੰਦੂ, ਮੁਸਲਮਾਨ ਅਤੇ ਹੋਰ ਸਰੀਰ ਬਹੁ ਗਿਣਤੀ ਵਿੱਚ ਜਾ ਰਹੇ ਸਨ । ਜਿਸ ਵਕਤ ਸੰਤ ਜੀ ਦਾ ਸਸਕਾਰ ਕਰਨ ਵਾਸਤੇ ਤੁਰੇ, ਉਸ ਵਕਤ ਅਸੀਂ ਇਹ ਸ਼ਬਦ ਪੜ੍ਹਿਆ ਸੀ ।

**ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ ।**

ਧਰਮਸ਼ਾਲਾ ਤੋਂ ਸ਼ਮਸਾਨ ਭੂਮੀ ਕੋਈ 3 ਮੀਲ ਦੂਰ ਸੀ । ਸਾਧ ਸੰਗਤ ਕੀਰਤਨ ਕਰਦੀ ਹੋਈ ਪਹੁੰਚ ਗਈ ਸੀ । ਸੰਤ ਜੀ ਦਾ ਗੁਰ ਮਰਯਾਦਾ ਅਨੁਸਾਰ ਸਸਕਾਰ ਕੀਤਾ ਗਿਆ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਚਨ ਕੀਤਾ ਸੀ, ਸੰਤ ਜੀ ਏਥੇ ਆਪਣੀ ਯਾਦਗਾਰ ਤਾਂ ਨਹੀਂ ਬਣਾ ਲਈ । ਉਹ ਯਾਦਗਾਰ ਵਾਲਾ ਬਚਨ ਪੂਰਾ ਕੀਤਾ । ਗੁਰਮੁਖੀ ਜੀਵਨ ਬਤੀਤ ਕਰਕੇ ਸੰਸਾਰ ਤੋਂ ਗਏ । ਭਾਈ ਗੁਰਦਾਸ ਜੀ ਆਪਣੀ ਵਾਰ ਵਿੱਚ ਗੁਰਮੁਖ ਬਾਰੇ ਲਿਖਦੇ ਹਨ :

**ਆਪੇ ਪਲੰਘੁ ਵਿਛਾਇਕੈ ਆਪਿ ਅੰਦਰਿ ਸਉਂਦਾ**
**ਸੁਪਨੇ ਅੰਦਰਿ ਜਾਇ ਕੈ ਦੇਸੰਤਰ ਭਉਂਦਾ**
**ਰੰਕੁ ਰਾਉ-ਰਾਉ ਰੰਕੁ ਹੋਇ ਦੁਖ ਸੁਖ ਵਿਚਿ ਪਉਂਦਾ**
**ਤਤਾ ਸੀਅਰਾ ਹੋਇ ਜਲੁ ਆਵਟਣੁ ਖਉਂਦਾ**
**ਹਰਖ ਸੋਗ ਵਿਚਿ ਧਾਵਦਾ ਚਾਵਾਏ ਚਉਂਦਾ**
**ਆਪੇ ਆਪਿ ਵਰਤਦਾ ਗੁਰਮੁਖਿ ਸੁਖੁ ਰਉਂਦਾ**

**(ਵਾਰ 2, ਪਾਉੜੀ 4)**

ਭਾਵ ਅਰਥ : ਆਪ ਹੀ ਮੰਜਾ ਵਿਛਾ ਕੇ ਆਪ ਹੀ ਉਸ ਉਤੇ ਸੌਂਦਾ ਹੈ । ਸੁਪਨੇ ਵਿੱਚ ਦੇਸਾਂ ਦੇਸਾਂਤਰਾਂ ਵਿੱਚ ਜਾ ਕੇ ਭਾਉਂਦਾ ਫਿਰਦਾ ਹੈ । ਕਦੀ ਗਰੀਬ ਕਦੀ ਅਮੀਰ ਹੋ ਕੇ ਦੁੱਖ ਸੁੱਖ ਪਾਉਂਦਾ ਹੈ। ਤੱਤਾ, ਠੰਢਾ ਹੋ ਕੇ ਪਾਣੀ ਵਾਂਗੂੰ ਉਬਾਲੇ ਸਹਾਰਦਾ ਹੈ । ਖੁਸ਼ੀ ਗ਼ਮੀ ਵਿੱਚ ਭੱਜਾ ਫਿਰਦਾ ਹੈ । ਜਦ ਕੋਈ ਬੁਲਾਉਂਦਾ ਹੈ, ਬੋਲਦਾ ਹੈ । ਪ੍ਰਮਾਤਮਾ ਆਪੇ ਹੀ ਸੰਸਾਰ ਵਿੱਚ ਵਰਤਦਾ ਹੈ । ਇਸ ਗੱਲ ਨੂੰ ਸਮਝ ਕੇ ਗੁਰਮੁਖ ਆਪੇ ਹੀ ਸੁੱਖ ਵਿੱਚ ਚਲਣਾ ਕਰਦੇ ਹਨ ।

# ਸੰਤ ਕੇਸਰ ਸਿੰਘ ਜੀ ਚੁੱਪ

ਭਾਈ ਗੁਰਦਾਸ ਜੀ ਆਪਣੀ ਵਾਰ ਵਿੱਚ ਫੁਰਮਾਣ ਕਰਦੇ ਹਨ :

**ਪਾਣੀ ਕਾਲੇ ਰੰਗ ਵਿੱਚ ਜਿਉ ਕਾਲਾ ਦਿਸੈ**
**ਰਤਾ ਰਤੇ ਰੰਗ ਵਿਚਿ ਮਿਲਿ ਮੇਲਿ ਮਿਲਿਸੈ**
**ਪੀਲੈ ਪੀਲਾ ਹੋਇ ਮਿਲੈ ਹਿਤੁ ਜੇਹੀ ਵਿਸੈ**
**ਸਾਵਾ ਸਾਵੇ ਰੰਗ ਮਿਲਿ ਸਭਿ ਰੰਗ ਸਰਿਸੈ**
**ਤਤਾ ਠੰਢਾ ਹੋਇਕੈ ਹਿਤ ਜਿਸੈ ਤਿਸੈ**
**ਆਪੇ ਆਪਿ ਵਰਤਦਾ ਗੁਰਮੁਖਿ ਸੁਖ ਜਿਸੈ**

**(ਵਾਰ 2, ਪਾਊੜੀ 7)**

ਭਾਵ ਅਰਥ : ਜੀਕੂੰ ਪਾਣੀ ਕਾਲੇ ਰੰਗ ਵਿੱਚ ਕਾਲਾ ਦਿਸਦਾ ਹੈ । ਲਾਲ ਰੰਗ 'ਚ ਮਿਲ ਕੇ ਲਾਲ ਰੰਗ ਦਾ ਦਿਸਦਾ ਹੈ । ਪੀਲੇ ਰੰਗ ਵਿੱਚ ਮਿਲ ਕੇ ਪੀਲਾ ਹੋ ਜਾਂਦਾ ਹੈ। ਜਿਸ ਤਰ੍ਹਾਂ ਦਾ ਕਾਰਨ ਹੋਵੇ, ਉਸ ਤਰ੍ਹਾਂ ਦਾ ਬਣ ਜਾਂਦਾ ਹੈ। ਸਾਵੇ ਰੰਗ ਨਾਲ ਮਿਲ ਕੇ ਸਾਵਾ ਹੋ ਜਾਂਦਾ ਹੈ । ਸਾਰੇ ਰੰਗਾਂ ਵਰਗਾ ਬਣ ਜਾਂਦਾ ਹੈ । ਭਾਵ ਪ੍ਰੇਮੀ ਨਾਲ ਪ੍ਰੇਮੀ ਹੋ ਜਾਂਦਾ ਹੈ । ਦੂਸਰੇ ਨਾਲ ਦੂਸਰਾ ਹੋ ਜਾਂਦਾ ਹੈ। ਇਸ ਤਰ੍ਹਾਂ ਪ੍ਰਮਾਤਮਾ ਆਪੇ ਹੀ ਜਗਤ ਵਿੱਚ ਵਰਤਦਾ ਹੈ, ਪਰ ਸੁਖ ਉਸਨੂੰ ਮਿਲਦਾ ਹੈ ਜੋ ਗੁਰਮੁਖ ਹੈ ।

ਇੱਕ ਸਿੱਖ ਪਹਿਲੇ ਐਤਵਾਰ ਸੰਤ ਕੇਸਰ ਸਿੰਘ ਜੀ ਚੁੱਪ ਦੇ ਚਰਣਾ ਵਿੱਚ ਬੇੜੀਆਂ ਤੇ ਹੱਥਕੜੀਆਂ ਨਾਲ ਜਕੜਿਆ ਪੰਜ ਸਿਪਾਹੀਆਂ ਸਮੇਤ ਆਇਆ ਸੀ। ਜਿਸਨੂੰ ਸੰਤ ਜੀ ਨੇ ਵਰ ਦਿੱਤਾ ਸੀ ਕਿ ਸਤਿਗੁਰੂ ਰਾਮ ਸਿੰਘ ਭਲੀ ਕਰੇਗਾ, ਫਿਰ ਦੂਸਰੇ ਐਤਵਾਰ ਉਹ ਰਸਤ ਦਾ ਗੱਡਾ ਲੈ ਕੇ ਸੰਤਾਂ ਪਾਸ ਆਇਆ । ਸੰਤ ਜੀ ਨੇ, ਉਸਨੂੰ ਪ੍ਰੀਵਾਰ ਸਮੇਤ ਗੁਜਰਾਂ ਵਾਲੇ ਸੰਤ ਜੀ ਦੇ ਡੇਰੇ 'ਤੇ ਆਇਆ, ਤਾਂ ਪ੍ਰਸ਼ਾਦ ਪਾਣੀ ਛਕਣ ਤੋਂ ਬਾਅਦ ਸੰਤ ਵਰਿਆਮ ਸਿੰਘ ਜੀ ਨੇ ਅਤੇ ਅਤਰ ਸਿੰਘ ਜੀ ਨੇ ਉਸਨੂੰ ਆਪਣੇ ਕੋਲ ਸੱਦ ਕੇ, ਉਸਦੀ ਸਾਰੀ ਵਿੱਥਿਆ ਉਸ ਪਾਸੋਂ ਪੁੱਛੀ ਤਾਂ ਸੋਹਣ ਸਿੰਘ ਨੇ ਆਪਣੀ ਹੱਡ ਬੀਤੀ

ਇਸ ਤਰ੍ਹਾਂ ਦੱਸੀ। ਗੁਰਬਾਣੀ ਵਿੱਚ ਪ੍ਰਮਾਣ ਹੈ :

**ਨਾਨਕ ਕਚੜਿਆ ਸਿਉ ਤੋੜਿ**
**ਢੂਢਿ ਸਜਣ ਸੰਤ ਪਕਿਆ**
**ਓਇ ਜੀਵੰਦੇ ਵਿਛੁੜਹਿ**
**ਓਇ ਮੁਇਆ ਨ ਜਾਹੀ ਛੋੜਿ**

**(ਮ: 5, ਅੰਗ 1102)**

ਸੋਹਣ ਸਿੰਘ ਨੇ ਆਪਣੀ ਹੱਡ ਬੀਤੀ ਸੁਨਾਉਣੀ ਆਰੰਭ ਕਰ ਦਿੱਤੀ। ਸੋਹਣ ਸਿੰਘ ਨੇ ਕਿਹਾ, "ਸਾਡੇ ਘਰ ਦੇ ਨਾਲ ਇੱਕ ਨੱਥਾ ਸਿੰਘ ਨਾਮਧਾਰੀ ਦਾ ਘਰ ਸੀ। ਇਸ ਦੇ ਘਰ ਹਰ ਰੋਜ਼ ਕੋਈ ਨਾ ਕੋਈ ਨਾਮਧਾਰੀਆਂ ਦਾ ਜੱਥਾ ਆਇਆ ਰਹਿੰਦਾ ਸੀ, ਅਤੇ ਸੰਤ ਕੇਸਰ ਸਿੰਘ ਜੀ ਚੁੱਪ ਵੀ ਏਥੇ ਆਇਆ ਕਰਦੇ ਸਨ। ਕਈ ਕਈ ਦਿਨ ਸੰਤ ਜੀ ਕਥਾ ਕਰਦੇ ਰਹਿੰਦੇ ਸਨ। ਸੰਤ ਜੀ ਨੇ ਨਿੰਮ ਹੇਠ ਮੰਜਾ ਡਾਹ ਕੇ ਬੈਠ ਜਾਣਾ। ਬਾਕੀ ਸਾਰਿਆ ਸਫ਼ਾ 'ਤੇ ਬੈਠ ਕੇ ਸਾਖੀਆਂ ਸੁਣਿਆ ਕਰਨੀਆਂ। ਸੰਤ ਨੱਥਾ ਸਿੰਘ ਜੀ ਰਾਮਗੜ੍ਹੀਏ ਸਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਇਹਨਾਂ ਸੰਤਾਂ ਨੂੰ (ਪਤੰਗ) ਆਖ ਕੇ ਸੱਦਦੇ ਸਨ। ਸੰਤ ਜੀ ਨੂੰ ਜੋ ਵੀ ਪਤਾਸਿਆ ਦਾ ਚੜ੍ਹਾਵਾ ਚੜ੍ਹਨਾ। ਸੰਤ ਜੀ ਬੱਚਿਆਂ ਵਿੱਚ ਵੰਡ ਦਿੰਦੇ ਸਨ। ਮੈਂ ਵੀ ਉਸ ਵਕਤ ਅਜੇ ਛੋਟਾ ਸਾਂ ਅਤੇ ਘੜੀ ਮੁੜੀ ਹਾਣੀਆਂ ਨਾਲ ਪਤਾਸੇ ਲੈ ਕੇ ਦੌੜ ਜਾਇਆ ਕਰਦਾ ਸਾਂ, ਪਰ ਸਹਿਜੇ-ਸਹਿਜੇ ਮੈਨੂੰ ਸੰਤ ਜੀ ਦੇ ਕੋਲ ਬੈਠ ਕੇ ਗੱਲਾਂ ਸੁਣਨ ਦੀ ਆਦਤ ਪੈ ਗਈ। ਜਦੋਂ ਬਾਕੀ ਦੇ ਮੁੰਡੇ ਗੁੱਲੀ ਡੰਡਾ ਖੇਡਣ ਲੱਗ ਪੈਂਦੇ, ਮੈਂ ਆ ਕੇ ਸੰਤਾਂ ਦੇ ਪਾਸ ਬਹਿ ਜਾਣਾ। ਮੈਨੂੰ ਇਤਨੀ ਲਟਕ ਲਗੀ ਕਿ ਮੇਰਾ ਜੀ ਕਰਿਆ ਕਰੇ ਕਿ ਮੈਂ ਸੰਤਾਂ ਦੇ ਨਾਲ ਹੀ ਤੁਰ ਜਾਵਾਂ। ਜਦੋਂ ਸੰਤ ਜੀ ਵਿਦਾ ਹੋਣਾ ਤਾਂ ਮੇਰੀਆਂ ਅੱਖਾਂ 'ਚੋਂ ਹੰਝੂ ਆ ਜਾਣੇ। ਹੌਲੀ-ਹੌਲੀ ਮੈਂ ਜਵਾਨ ਹੋ ਗਿਆ। ਮੈਨੂੰ ਮੇਰੇ ਨਾਨਾ-ਨਾਨੀ ਨਾਨਕੇ ਲੈ ਆਏ। ਉਹਨਾਂ ਮੇਰੀ ਸ਼ਾਦੀ ਕਰ ਦਿੱਤੀ। ਮੇਰੇ ਘਰ 2-3 ਬੱਚੇ ਹੋਏ। ਨਾਨਾ ਜੀ ਦੀ ਕੋਈ ਸੰਤਾਨ ਨਾ ਹੋਣ ਕਰਕੇ ਉਹਨਾਂ ਆਪਣੀ ਜ਼ਮੀਨ ਮੇਰੇ ਨਾਂ ਲਿਖਵਾ ਦਿੱਤੀ। ਉਹਨਾਂ ਦੇ ਮਗਰੋਂ ਉਹਨਾਂ ਦੇ ਨਜ਼ਦੀਕੀ ਮੇਰੇ ਨਾਲ ਈਰਖਾ ਕਰਨ ਲੱਗ ਪਏ। ਪਹਿਲਾਂ ਨਿੱਕੇ-ਨਿੱਕੇ

ਝਗੜੇ ਹੋਏ, ਅਖੀਰ ਡਟ ਕੇ ਲੜਾਈ ਹੋਈ । ਭਾਵੇਂ ਸਰੀਰ ਬਹੁਤ ਸਨ, ਪਰ ਮੇਰੇ ਗੰਡਾਸੇ ਨਾਲ ਉਹਨਾਂ ਦਾ ਇੱਕ ਆਦਮੀ ਥਾਂ 'ਤੇ ਹੀ ਮਰ ਗਿਆ । ਫੇਰ ਮੈਨੂੰ ਪੁਲਿਸ ਨੇ ਗਿਰਫ਼ਤਾਰ ਕਰ ਲਿਆ । ਕਤਲ ਦਾ ਕੇਸ ਬਹੁਤ ਚਿਰ ਚੱਲਿਆ । ਪੈਸੇ ਦੇ ਜ਼ੋਰ ਨਾਲ ਗਵਾਹੀਆਂ ਸ਼ਰੀਕਾਂ ਦੇ ਹੱਕ ਵਿੱਚ ਹੋ ਗਈਆਂ । ਮੈਨੂੰ ਅਦਾਲਤ ਵੱਲੋਂ ਫਾਂਸੀ ਦੀ ਸਜਾ ਹੋਈ । ਅਪੀਲ ਵੀ ਕੀਤੀ ਪਰ ਖਾਰਜ ਹੋ ਗਈ । ਫਾਂਸੀ ਦੀ ਤਾਰੀਕ ਤੋਂ 2-3 ਦਿਨ ਪਹਿਲਾਂ ਮੈਨੂੰ ਫਾਂਸੀ ਦੇਣ ਵਾਲਾ ਅਫ਼ਸਰ ਕਹਿਣ ਲੱਗਾ, "ਸੋਹਣ ਸਿੰਘਾ, ਤੇਰੀ ਕੋਈ ਆਖ਼ਰੀ ਖਾਹਸ਼ ?" ਮੈਂ ਸੰਤ ਕੇਸਰ ਸਿੰਘ ਜੀ ਦੇ ਦਰਸ਼ਨ ਲਈ ਕਿਹਾ । ਦਰੋਗੇ ਨੇ ਮੈਨੂੰ ਪੰਜਾਂ ਸੱਤਾਂ ਸਿਪਾਹੀਆਂ ਨਾਲ ਸੰਤ ਜੀ ਦੇ ਦਰਸ਼ਨਾਂ ਨੂੰ ਤੋਰ ਦਿੱਤਾ । ਭਰਾਵੋ ਤੁਹਾਨੂੰ ਯਾਦ ਹੋਣਾ ਜਦੋਂ ਮੈਂ ਪਹਿਲੇ ਐਤਵਾਰ ਸੰਤ ਜੀ ਕੋਲ ਬੇੜੀਆਂ ਤੇ ਹੱਥਕੜੀਆਂ ਸਮੇਤ ਮੱਥਾ ਟੇਕਿਆ ਤਾਂ ਸੰਤ ਜੀ ਨੇ ਮੇਰੇ ਵੱਲ ਵੇਖ ਕੇ ਬਚਨ ਕੀਤਾ, ਵਾਹਵਾ-ਵਾਹਵਾ ਸਤਿਗੁਰੂ ਰਾਮ ਸਿੰਘ ਭਲੀ ਕਰੇਗਾ । ਉਸ ਵਕਤ ਮੈਨੂੰ ਯਕੀਨ ਹੋ ਗਿਆ ਕਿ ਹੁਣ ਮੈਨੂੰ ਕੁੱਝ ਨਹੀਂ ਹੁੰਦਾ । ਕੁਦਰਤ ਦਾ ਕਰਿਸ਼ਮਾ ਜਿਸ ਦਿਨ ਮੈਨੂੰ ਫਾਂਸੀ ਹੋਣੀ ਸੀ, ਉਸ ਦਿਨ ਸ਼ੈਸ਼ਨ ਜੱਜ ਦੀ ਬਦਲੀ ਦਾ ਹੁਕਮ ਆ ਗਿਆ । ਉਸਨੇ ਦਰੋਗੇ ਨੂੰ ਸੱਦ ਕੇ ਆਖਿਆ, ਮੈਂ ਜਾਂਦਾ-ਜਾਂਦਾ ਕਿਸੇ ਦੀ ਬਦ ਦੁਆ ਨਹੀਂ ਲੈਣਾ ਚਾਹੁੰਦਾ । ਮੈਂ ਸੋਹਣ ਸਿੰਘ ਦੀ ਫਾਂਸੀ ਦਾ ਹੁਕਮ ਵਾਪਸ ਲੈ ਕੇ ਉਸਨੂੰ ਬਰੀ ਕਰਦਾ ਹਾਂ । ਰਾਤ ਦੇ 12 ਵਜੇ ਆ ਕੇ ਦਰੋਗੇ ਨੇ ਮੈਨੂੰ ਖੁਸ਼ਖ਼ਬਰੀ ਦਿੱਤੀ ਕਿ "ਸੋਹਣ ਸਿੰਘਾ, ਤੈਨੂੰ ਸਾਹਬ ਨੇ ਬਰੀ ਕਰ ਦਿੱਤਾ ।" ਸੋ ਭਰਾਵੋ, ਮੇਰਾ ਨਵਾਂ ਜੀਵਨ ਸੰਤਾਂ ਦੀ ਬਦੌਲਤ ਹੈ । ਜਿੰਨਾਂ ਉਪਰ ਸ਼੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਪੂਰਨ ਕਿਰਪਾ ਸੀ।

# ਸੰਤ ਮੋਹਣ ਸਿੰਘ ਜੀ ਸ੍ਰੀ ਭੈਣੀ ਸਾਹਿਬ

ਗੁਰਮੁਖਿ ਜਨਮ ਸਕਾਰਥਾ ਗੁਰ ਸਿਖ ਮਿਲਿ ਗੁਰ ਸਰਣੀ ਆਇਆ
ਆਦਿ ਪੁਰਖ ਆਦੇਸੁ ਕਰਿ ਸਫ਼ਲ ਮੂਰਤਿ ਗੁਰ ਦਰਸਨੁ ਪਾਇਆ
ਪਰਦਖਣਾ ਡੰਡਉਤ ਕਰਿ ਮਸਤਕੁ ਚਰਣ ਕਮਲ ਗੁਰ ਲਾਇਆ
ਸਤਿਗੁਰੁ ਪੁਰਖ ਦਇਆਲ ਹੋਇ ਵਾਹਿਗੁਰੂ ਸਚੁ ਮੰਤ੍ਰ ਸੁਣਾਇਆ
ਸਚ ਰਾਸਿ ਰਹਿਰਾਸ ਦੇ ਪੈਰੀਂ ਪੈ ਜਗੁ ਪੈਰੀਂ ਪਾਇਆ
ਕਾਮੁ ਕਰੋਧੁ ਵਿਰੋਧੁ ਹਰਿ ਲੋਭੁ ਮੋਹੁ ਅਹੰਕਾਰੁ ਤਜਾਇਆ
ਸਤੁ ਸੰਤੋਖੁ ਦਇਆ ਧਰਮੁ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ
ਗੁਰ ਸਿਖਿ ਲੈ ਗੁਰ ਸਿਖੁ ਸਦਾਇਆ

(ਵਾਰ 11, ਪਾਉੜੀ 3)

ਭਾਵ ਅਰਥ : ਗੁਰਮੁਖ ਦਾ ਜਨਮ ਸਫ਼ਲ ਹੈ, ਜੋ ਗੁਰੂ ਦੇ ਸਿੱਖ ਨਾਲ ਮਿਲ ਕੇ ਗੁਰ ਸਰਨੀ ਆਇਆ ਹੈ । ਸਭ ਤੋਂ ਪਹਿਲੇ ਸਫ਼ਲ ਮੂਰਤ ਗੁਰੂ ਨਾਨਕ ਦੇਵ ਜੀ ਦਾ ਦਰਸ਼ਨ ਕੀਤਾ । ਪਰਦਖਣਾ ਤੇ ਡੰਡਉਤ ਕਰਕੇ ਮੱਥਾ ਗੁਰੂ ਚਰਨਾਂ ਨਾਲ ਲਾਇਆ। ਸਤਿਗੁਰੂ ਪੁਰਖ ਨੇ ਦਇਆਲ ਹੋ ਕੇ ਸੱਚਾ ਗੁਰਮੰਤਰ ਦਿੱਤਾ । ਸਿੱਖ ਸੱਚੀ ਸ਼ਰਧਾ ਰੱਖ ਕੇ ਭਗਤੀ ਕਰਦਾ ਹੋਇਆ ਬੇਨਤੀ ਕਰਕੇ ਗੁਰੂ ਦੀ ਪੈਰੀਂ ਪਿਆ ਅਤੇ ਗੁਰੂ ਨੇ ਸਾਰੇ ਜਗਤ ਨੂੰ ਸਿੱਖ ਦੀ ਪੈਰੀਂ ਪਾਇਆ ਕਿਉਂਕਿ ਸਿੱਖ ਨੇ ਕਾਮ ਕ੍ਰੋਧ ਦਾ ਨਾਸ਼ ਕੀਤਾ ਹੈ, ਤੇ ਲੋਭ ਮੋਹ ਹੰਕਾਰ ਨੂੰ ਵੀ ਤਿਆਗ ਦਿੱਤਾ ਹੈ। ਸਤ, ਸੰਤੋਖ, ਦਇਆ, ਧਰਮ, ਨਾਮ ਦਾਨ, ਇਸ਼ਨਾਨ ਇਨਾਂ ਕੰਮਾਂ ਨੂੰ ਮਨ ਵਿੱਚ ਦ੍ਰਿੜ ਕੀਤਾ ਹੈ। ਗੁਰੂ ਦੀ ਸਿੱਖਿਆ ਲੈ ਕੇ ਗੁਰੂ ਦਾ ਸਿੱਖ ਸਦਾਇਆ ਹੈ ।

ਗੁਰਬਾਣੀ ਕਹਿੰਦੀ ਹੈ ਜਿਸ ਨੇ ਬੰਦਗੀ ਕੀਤੀ ਸੋ ਭਵਜਲ ਵਿੱਚੋਂ ਪਾਰ ਹੋ ਗਿਆ । ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ਬਹੁਤ ਹੀ ਪੁੱਜੇ ਹੋਏ ਮਹਾਂਪੁਰਸ਼ ਸੰਤ ਮੋਹਣ ਸਿੰਘ ਜੀ ਹੋਏ ਹਨ । ਇੱਕ ਵਾਰ ਸ਼੍ਰੀ ਭੈਣੀ ਸਾਹਿਬ ਵਾਰਾ ਲੱਗਾ ਹੋਇਆ ਸੀ। ਸੰਤ ਜੀ ਨੇ ਆਪਣੇ ਪੈਰਾਂ ਵਿੱਚ ਘੁੰਗਰੂ ਬੰਨ੍ਹੇ ਹੋਏ ਸਨ ਤੇ ਨਿਰਤਕਾਰੀ ਕਰ ਰਹੇ ਸਨ । ਉਸ ਵਕਤ ਸੰਤਾਂ ਦਾ

ਬੋਲਾ ਸੀ ਵਾਹਵਾ-ਵਾਹਵਾ । ਇਸ ਬੋਲੇ ਵਿੱਚ ਰਸ ਬਹੁਤ ਸੀ । ਵਾਰੇ ਦੇ ਭੋਗ ਤੋਂ ਬਾਅਦ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਚਨ ਕੀਤਾ, ਸਾਧ ਸੰਗਤ ਜੀ ਸੰਤ ਮੋਹਣ ਸਿੰਘ ਜੇ ਕੋਈ ਸਾਂਗ ਬਨੌਣ ਤਾਂ ਕਿਸੇ ਨੇ ਘਿਰਣਾ ਨਹੀਂ ਕਰਨੀਂ । ਸੰਤ ਜੀ ਦਾ ਡੇਰਾ ਸ਼ਮਸਾਨਘਾਟ ਵਿੱਚ ਹੁੰਦਾ ਸੀ । ਇੱਕ ਵਾਰੀ ਸੰਤ ਜੀ ਨੇ ਆਪਣਾ ਮੂੰਹ ਕਾਲਾ ਕਰ ਲਿਆ, ਗਲ ਵਿੱਚ ਛਿੱਤਰਾਂ ਦਾ ਹਾਰ ਪਾ ਲਿਆ । ਖੋਤੇ ਤੇ ਅਸਵਾਰੀ ਕਰਕੇ 5-7 ਮਸਤਾਨੇ ਸਿੱਖ ਨਾਲ ਲੈ ਕੇ ਮੋਢੇ 'ਤੇ ਸਲੋਤਰ ਰੱਖ ਲਿਆ । ਆਪਣੇ ਡੇਰੇ ਤੋਂ ਜੈਕਾਰੇ ਬੁਲਾਉਂਦੇ ਰਾਮਸਰ ਆਏ । ਨਾਲ ਕਾਫ਼ੀ ਸਾਧ ਸੰਗਤ ਸੀ । ਰਾਮਸਰ ਤੋਂ ਅਕਾਲ ਬੁੰਗੇ ਤੇ ਅਕਾਲ ਬੁੰਗੇ ਤੋਂ ਵਾਪਸ ਫੇਰ ਆਪਣੇ ਡੇਰੇ ਆ ਗਏ । ਉਸ ਵਕਤ ਸੰਤ ਜੀ ਦੇ ਚਿਹਰੇ ਉੱਤੇ ਨਾਮ ਦਾ ਬਹੁਤ ਪ੍ਰਤਾਪ ਸੀ । ਸ਼੍ਰੀ ਸਤਿਗੁਰੂ ਜੀ ਬਚਨ ਕਰਿਆ ਕਰਦੇ ਸਨ ਕਿ ਸੰਤ ਨਹੀਂ ਆਏ ਤੇ ਮੇਲਾ ਨਹੀਂ ਬਣਿਆ । ਸੰਤ ਜੀ ਦੀ ਮੰਜ਼ਲ ਨੂੰ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜਾਣਦੇ ਸਨ । ਸ਼ਾਇਰ ਸ. ਚਰਨ ਸਿੰਘ ਜੀ ਨਿਰਮਾਣ ਲਿਖਦੇ ਹਨ :

ਹੈ ਸੰਤਾਂ ਦਾ ਜੀਵਨ ਨਿਮਰਤਾ ਸਚਾਈ
ਉਹ ਹਰ ਵਕਤ ਪੀਂਦੇ ਨੇ ਜਾਮੇ ਇਲਾਹੀ
ਦੁੱਖ ਸੁੱਖ ਦੋਹਾਂ ਨੂੰ ਸਮ ਕਰਕੇ ਜਾਣਨ
ਹਨ ਉਪਕਾਰ ਕਰਦੇ ਤੇ ਨੇਕੀ ਭਲਾਈ
ਚੰਨੋਂ ਵੱਧ ਸੀਤਲ ਤੇ ਪੁੰਜ ਪਿਆਰ ਵਾਲੇ
ਦੂਈ ਦਵੈਤ ਹੰਗਤਾਂ ਉਹਨਾਂ ਨੇ ਗਵਾਈ
ਸਦਾ ਸ਼ਾਂਤ ਰਹਿ ਕੇ ਉਹ ਨਿੱਤ ਨੇਮ ਕਰਦੇ
ਪੁੜੀ 'ਨਾਮ' ਵਾਲੀ ਉਨਾਂ ਲਈ ਦਵਾਈ
ਛੱਡ ਕੂੜਾ ਮਾਣਾ ਅਤੇ 'ਨਿਰਮਾਣ' ਹੋਏ
ਅਰਸ਼ੀ ਦਾਤ ਉਹਨਾਂ ਦੇ ਹਿੱਸੇ ਹੈ ਆਈ

ਇੱਕ ਵਾਰ ਮੈਂ (ਸੇਵਾ ਸਿੰਘ) ਤੇ ਮਿਸਤਰੀ ਸੰਤਾ ਸਿੰਘ ਜੀ ਬੋਲੇਖਾਰੇ ਵਾਲੇ

ਇਹ ਉਸ ਵਕਤ ਲੱਕੜ ਦਾ ਕੰਮ ਕਰਿਆ ਕਰਦੇ ਸਨ । ਅਸੀਂ ਦੋਵੇਂ ਗੋਲ ਮੰਦਰ ਵਾਲੀ ਖੂਹੀ ਕੋਲ ਖੜ੍ਹੇ ਸੀ । ਸੰਤ ਮੋਹਣ ਸਿੰਘ ਜੀ ਨੇ ਸਾਂਗ ਬਣਾਇਆ, ਸੋਧ ਦੇ ਆਸਣ ਵਿੱਚ ਇੱਕ ਨਵਾਂ ਕੋਰਾ ਹੁੱਕਾ ਲਪੇਟਿਆ ਹੋਇਆ ਸੀ । ਜੈਕਾਰੇ ਬੁਲਾਉਂਦੇ ਹੋਏ ਆਪਣੇ ਡੇਰੇ ਤੋਂ ਗੋਲ ਮੰਦਰ ਦੇ ਕੋਲ ਆ ਕੇ ਖਲੋ ਗਏ । ਖੂਹੀ ਵੱਲ ਆਪਣਾ ਮੂੰਹ ਕਰਕੇ ਹੁੱਕੇ ਦੀ ਮੂੰਹ ਵਿੱਚ ਪਾਉਣ ਵਾਲੀ ਨਾਲ ਨੂੰ ਆਪਣੇ ਹੱਥ ਵਿੱਚ ਫੜ ਕੇ ਮਾਂ ਦੀ ਗਾਲ ਕੱਢ ਕੇ ਆਖਦੇ ਨੇ, ਸਵਰਗ ਨੂੰ ਜਾਣਾ ਹੈ ਘੁੱਟ ਲੈ ਲਵੋ । ਸੰਤ ਸੰਤਾ ਸਿੰਘ ਜੀ ਨੇ ਮੈਨੂੰ ਪੁੱਛਿਆ, ਸੰਤ ਕੀ ਆਖਦੇ ਨੇ । ਮੈਂ ਸੰਤ ਜੀ ਨੂੰ ਸਾਰਾ ਬਚਨ ਦੱਸ ਦਿੱਤਾ । ਸੰਤਾ ਸਿੰਘ ਨੇ ਆਖਿਆ, ਸੰਤ ਮੋਹਣ ਸਿੰਘ ਬਹੁਤ ਉੱਚੀ ਮੰਜ਼ਲ ਦੇ ਸਾਧੂ ਹਨ। ਸੰਤ ਮੋਹਣ ਸਿੰਘ ਜੀ ਏਸੇ ਤਰ੍ਹਾਂ ਜੈਕਾਰੇ ਬੁਲਾਉਂਦੇ ਚਲੇ ਗਏ । ਇਹ ਬਚਨ ਸੰਮਤ 2000 ਦੇ ਹੋਲੇ ਤੋਂ ਇੱਕ ਦਿਨ ਬਾਅਦ ਦਾ ਹੈ । ਮੈਂ ਹੋਲੇ ਤੋਂ ਬਾਅਦ ਲੱਕੜੀ ਦਾ ਕੰਮ ਕਰਨ ਵਾਸਤੇ ਸ਼੍ਰੀ ਭੈਣੀ ਸਾਹਿਬ ਹੀ ਰਿਹਾ ਸੀ । ਇਹਨਾਂ ਦਿਨਾਂ ਵਿੱਚ ਮੈਂ ਤੇ ਵੱਡੇ ਬਾਬਾ ਜੀ ਭਾਵ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਗੋਲ ਮੰਦਰ ਕੋਲ ਖੜ੍ਹੇ ਸਾਂ। 2-3 ਸਾਧੂਆਂ ਨੇ ਰੋ ਕੇ ਵੱਡੇ ਬਾਬਾ ਜੀ ਅੱਗੇ ਅਰਜ਼ ਕੀਤੀ, ਬਾਬਾ ਜੀ ਸੰਤ ਮੋਹਣ ਸਿੰਘ ਜੀ ਨੇ ਸਾਡੀਆਂ ਝੁੱਗੀਆਂ ਸਾੜ ਦਿੱਤੀਆਂ ਹਨ । ਬਾਬਾ ਜੀ ਨੇ ਕਿਹਾ, ਬੜੀ ਮਾੜੀ ਗੱਲ ਕੀਤੀ ਹੈ, ਪਰ ਇਹ ਦੱਸੋ ਕਿ ਉਸਨੇ ਆਪਣੀ ਝੁੱਗੀ ਵੀ ਸਾੜੀ ਹੈ, ਜਾਂ ਤੁਹਾਡੀਆਂ ਹੀ ਸਾੜੀਆਂ ਹਨ । ਤਾਂ ਉਹਨਾਂ ਨੇ ਕਿਹਾ, ਸੰਤਾਂ ਨੇ ਪਹਿਲਾਂ ਆਪਣੀ ਝੁੱਗੀ ਸਾੜ ਕੇ ਫੇਰ ਸਾਡੀਆਂ ਸਾੜੀਆਂ ਹਨ । ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਾਧੂਆਂ ਨੂੰ ਹੌਂਸਲਾ ਦਿੱਤਾ ਤੇ ਕਿਹਾ, ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਉਣਗੇ ਤਾਂ ਅਰਜ਼ ਕਰਾਂਗੇ । ਆਪੇ ਸੰਤਾਂ ਨੂੰ ਗੁੱਸੇ ਹੋਣਗੇ । ਸਾਧੂਆਂ ਦਾ ਹੌਂਸਲਾ ਵੱਧ ਗਿਆ। ਆਖਰ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆ ਗਏ । ਸਾਧੂਆਂ ਨੇ ਕੋਠੀ ਜਾ ਕੇ ਅਰਜ਼ ਕੀਤੀ । ਸਤਿਗੁਰਾਂ ਬਚਨ ਕੀਤਾ, "ਭਾਈ ਰਤਨ ਸਿੰਘ ਜੀ, ਜਲ ਪਾਣੀ ਫੇਰ ਛਕਾਂਗੇ, ਪਹਿਲਾਂ ਸੰਤ ਜੀ ਪਾਸੋਂ ਪੁੱਛੀਏ, ਇਹਨਾਂ ਦੀਆਂ ਝੁੱਗੀਆਂ ਕਿਉਂ ਸਾੜੀਆਂ ਨੇ ?" ਸਾਧੂ ਬੜੇ ਖੁਸ਼ ਹੋਏ ਕਿ ਹੁਣ ਸੰਤ ਜੀ ਦੀ ਖ਼ਬਰ ਲਈ ਜਾਵੇਗੀ । ਸਤਿਗੁਰੂ ਜੀ ਸੰਤ ਜੀ ਦੀ ਖ਼ਬਰ ਲੈਣ ਵਾਸਤੇ ਸਾਧਾਂ ਦੇ ਨਾਲ ਤੁਰ ਪਏ । ਸੰਤ ਮੋਹਣ ਸਿੰਘ ਜੀ ਰੇਤੇ ਵਿੱਚ ਚੌਂਕੜਾ ਮਾਰ ਕੇ ਭਜਨ ਕਰ ਰਹੇ ਸੀ । ਸੰਤ ਜੀ ਨੇ ਸਤਿਗੁਰੂ ਜੀ ਨੂੰ

ਆਉਂਦਿਆ ਵੇਖ ਓਸੇ ਵਕਤ ਉੱਠ ਕੇ ਜੱਫ਼ੀ ਪਾ ਲਈ ਤੇ ਵੈਰਾਗੀ ਹੋ ਗਏ । ਸਤਿਗੁਰੂ ਜੀ ਦੇ ਨੇਤਰਾਂ ਵਿੱਚ ਵੀ ਜਲ ਆ ਗਿਆ । ਸਤਿਗੁਰੂ ਜੀ ਨੇ ਸੰਤ ਜੀ ਨੂੰ ਕੁਛ ਨਾ ਆਖਿਆ । ਸਿੱਖ ਦੇਖ ਕੇ ਹੈਰਾਨ ਹੋਏ ਕਿ ਸਤਿਗੁਰੂ ਜੀ ਨੇ ਸੰਤ ਜੀ ਨੂੰ ਕੁਛ ਨਹੀਂ ਆਖਿਆ । ਸਤਿਗੁਰੂ ਜੀ ਨੇ ਸੰਤ ਜੀ ਨੂੰ ਕਿਹਾ, "ਸੰਤ ਜੀ, ਜਿਸ ਤਰ੍ਹਾਂ ਇਹਨਾਂ ਸਾਧੂਆਂ ਦਾ ਕੂੜਾ ਸਾਂਭਿਆ ਜੇ ਓਸ ਤਰ੍ਹਾਂ ਮੇਰਾ ਕੂੜਾ ਵੀ ਸਾਂਭ ਦੇਵੋ ।" ਸਤਿਗੁਰੂ ਜੀ ਦਾ ਇਸ ਤਰ੍ਹਾਂ ਦਾ ਬਚਨ ਸੁਣ ਕੇ ਸਿੱਖ ਬਹੁਤ ਹੈਰਾਨ ਹੋਏ । ਅਸੀਂ ਕਿਸ ਵਾਸਤੇ ਆਏ ਸਾਂ ਤੇ ਕੀ ਹੋ ਗਿਆ ? ਪਰ ਸੰਤ ਜੀ ਦੀ ਅੰਦਰੂਨੀ ਅਵਸਥਾ ਨੂੰ ਉਸ ਵਕਤ ਸਤਿਗੁਰੂ ਜੀ ਹੀ ਜਾਣਦੇ ਸਨ । ਸਿੱਖ ਨਹੀਂ ਸਨ ਜਾਣਦੇ ਕਿ ਐਸ ਵਕਤ ਸੰਤ ਜੀ ਦੀ ਮੰਜ਼ਲ ਕਿੰਨੀ ਉੱਚੀ ਹੈ । ਜਿੰਨਾਂ ਚਿਰ ਸੰਤ ਸਤਿਗੁਰੂ ਜੀ ਦੀ ਕਿਰਪਾ ਵਿੱਚ ਰਹੇ ਮੰਜ਼ਲ ਉੱਚੀ ਰਹੀ । ਜਦੋਂ ਸਤਿਗੁਰੂ ਦੀ ਕਿਰਪਾ ਤੋਂ ਬਾਹਰ ਹੋ ਗਏ ਉੱਚੀ ਮੰਜ਼ਲ ਤੋਂ ਗਿਰ ਗਏ । ਕਵੀ ਪ੍ਰੀਤਮ ਸਿੰਘ ਜੀ ਪੰਛੀ ਲਿਖਦੇ ਹਨ :

**ਸੰਤਾਂ ਦੀਆਂ ਨੇ ਗੁੱਝੀਆਂ ਰਮਜ਼ਾਂ, ਵਿਰਲਾ ਕੋਈ ਜਾਣੇ**
**ਜਿਸ ਨੂੰ ਛੂਹ ਪ੍ਰਾਪਤ ਹੋਵੇ ਜੀਵਨ ਓਹੋ ਮਾਣੇ**
**ਬਿਨ ਛੂਹ ਤੋਂ ਅਸੀਂ ਊਣੇ ਫਿਰੀਏ ਦਰ-ਦਰ ਠੇਡੇ ਖਾਂਦੇ**
**ਸੰਤ ਮਿਲਣ ਮਨ ਸ਼ਾਂਤ ਹੋਂਵਦਾ ਖੁਸ਼ੀ ਰਹੀਏ ਵਿੱਚ ਭਾਣੇ**

ਗੁਰਬਾਣੀ ਦੀ ਪੰਗਤੀ ਹੈ -

**ਇਛਾ ਪੂਰਕੁ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ॥**

**(ਮ: 4, ਅੰਗ 669)**

ਸਾਰਿਆਂ ਦੀਆਂ ਇੱਛਾ ਪੂਰੀਆਂ ਕਰਨ ਵਾਲਾ ਸਤਿਗੁਰੂ ਹੈ । ਜੋ ਸਭ ਦੀਆਂ ਇੱਛਾ ਪੂਰੀਆਂ ਕਰਦਾ ਹੈ । ਮੰਡੀ ਦੀ ਸਾਧ ਸੰਗਤ ਨੇ ਆਪਣੀ ਇੱਛਾ ਪੂਰੀ ਕਰਨ ਵਾਸਤੇ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਰਜ਼ ਕੀਤੀ । ਗਰੀਬ ਨਿਵਾਜ਼ ਜੀ ਮੰਡੀ ਦੀ ਸਾਧ ਸੰਗਤ 'ਤੇ ਕਿਰਪਾ ਕਰੋ । ਆਉਣ ਵਾਲਾ ਹੋਲਾ ਮੰਡੀ ਹੋਵੇ । ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਧ ਸੰਗਤ ਦੀ ਅਰਜ਼ ਪ੍ਰਵਾਨ ਕਰਕੇ ਹੋਲੇ ਦੀ ਪ੍ਰਵਾਨਗੀ ਦੇ ਦਿੱਤੀ । ਸਾਧ ਸੰਗਤ ਹੋਲੇ ਦੀ ਤਿਆਰੀ ਵਿੱਚ ਲੱਗ ਗਈ । ਉਸ ਵਕਤ ਸੰਤ ਮੋਹਣ ਸਿੰਘ ਜੀ ਦਾ ਡੇਰਾ

ਸੀ । ਸਾਧ ਸੰਗਤ ਨੇ ਤਨ-ਮਨ-ਧਨ ਲਾ ਕੇ ਸੇਵਾ ਆਰੰਭ ਕਰ ਦਿੱਤੀ । ਦੀਵਾਨਾਂ ਵਾਸਤੇ ਪੰਡਾਲ ਦੀ ਤਿਆਰੀ ਕੀਤੀ ਗਈ। ਮੰਡੀ ਦੀ ਸਾਧ ਸੰਗਤ ਵੱਲੋਂ ਸੰਤ ਹਰਨਾਮ ਸਿੰਘ ਕਿਲੇ ਵਾਲਿਆ ਪਾਸ ਵੀ ਅਰਜ਼ ਕੀਤੀ ਗਈ । ਸੰਤ ਜੀ ਵੱਲੋਂ ਪ੍ਰਵਾਨਗੀ ਮਿਲ ਗਈ ਤੇ ਹੋਲੇ ਦੇ ਦਿਨ ਆ ਗਏ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੋਲੇ ਤੋਂ ਦੋ ਦਿਨ ਪਹਿਲਾਂ ਦਰਸ਼ਨ ਦੇਣ ਦੀ ਕਿਰਪਾ ਕੀਤੀ । ਹੋਲੇ ਦੇ ਆਰੰਭ ਵਾਲੇ ਦਿਨ ਬੈਜਨਾਥ ਤੋਂ ਮੰਡੀ ਟੈਲੀਫ਼ੋਨ ਰਾਹੀਂ ਖ਼ਬਰ ਪਹੁੰਚੀ ਕਿ ਸੰਤ ਕਿਲੇ ਵਾਲੇ ਬੈਜਨਾਥ ਤੋਂ ਚੱਲ ਪਏ ਹਨ ਤੇ ਮੰਡੀ ਪਹੁੰਚ ਰਹੇ ਹਨ । ਸੰਤਾਂ ਦਾ ਸਵਾਗਤ ਕਰਨ ਵਾਸਤੇ ਹੋਲੇ ਵਾਲੇ ਅਸਥਾਨ 'ਤੇ ਸੂਬੇ ਬਾਊ ਬੂਟਾ ਸਿੰਘ ਜੀ ਦੇ ਨਾਲ ਸਾਧ ਸੰਗਤ ਦਾ ਇੱਕਠ ਹੋ ਗਿਆ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਉਸ ਵਕਤ ਮੰਡੀ ਕੋਠੀ ਵਿੱਚ ਦਰਸ਼ਨ ਦੇ ਰਹੇ ਸਨ । ਏਧਰ ਸੰਤ ਜੀ ਆ ਦਰਸ਼ਨ ਦਿੱਤੇ । ਸਾਧ ਸੰਗਤ ਨੇ ਸੰਤ ਜੀ ਦੇ ਗਲੇ ਵਿੱਚ ਹਾਰ ਪਾ ਕੇ ਸਵਾਗਤ ਕੀਤਾ । ਸੰਤ ਜੀ ਦੇ ਡੇਰੇ ਵਾਸਤੇ ਸਭ ਤੋਂ ਚੰਗੀ ਕੋਠੀ ਰੱਖੀ ਹੋਈ ਸੀ । ਸੰਤ ਜੀ ਨੇ ਬਾਊ ਬੂਟਾ ਸਿੰਘ ਜੀ ਨੂੰ ਡੇਰੇ ਵਾਸਤੇ ਪੁੱਛਿਆ । ਸੂਬਾ ਜੀ ਅਰਜ਼ ਕੀਤੀ, ਸੰਤ ਜੀ ਸਾਧ ਸੰਗਤ ਨੇ ਡੇਰੇ ਦਾ ਪ੍ਰਬੰਧ ਏਥੇ ਕੀਤਾ ਹੋਇਆ ਏ । ਕੋਲ ਸੰਤ ਭਗਤ ਸਿੰਘ ਜੀ ਕਿਲੇ ਵਾਲੇ ਵੀ ਖੜ੍ਹੇ ਸਨ । ਉਹਨਾਂ ਛੇਤੀ ਨਾਲ ਸੰਤ ਜੀ ਪਾਸ ਅਰਜ਼ ਕੀਤੀ । ਡੇਰੇ ਦਾ ਪ੍ਰਬੰਧ ਮੰਡੀ ਵੀ ਹੈ । ਸੰਤ ਜੀ ਨੇ ਕਿਹਾ, ਚਲੋ ਪਹਿਲਾਂ ਮੰਡੀ ਚਲਦੇ ਹਾਂ । ਸੰਤ ਕਾਰ ਦੇ ਵਿੱਚ ਬੈਠੇ ਤੇ ਮੰਡੀ ਵੱਲ ਤੁਰ ਪਏ । ਫੇਰ ਅਸੀਂ ਸਤਿਗੁਰੂ ਜੀ ਦੀ ਕੋਠੀ ਗਏ । ਸਤਿਗੁਰੂ ਜੀ ਨੇ ਸੂਬਾ ਜੀ ਤੋਂ ਪੁੱਛਿਆ, ਸੁਣਾਓ ਸੰਤ ਜੀ ਦਾ ਕੀ ਹਾਲ ਹੈ ? ਸੂਬਾ ਜੀ ਨੇ ਅਰਜ਼ ਕੀਤੀ, ਗਰੀਬ ਨਿਵਾਜ਼ ਜੀ ਸੰਤ ਮੰਡੀ ਚਲੇ ਗਏ ਹਨ । ਸੰਤ ਦੀ ਮਹਿਮਾ ਗੁਰਬਾਣੀ ਵਿੱਚ ਵੀ ਵਰਣਨ ਹੈ :

ਸੁਨਿ ਮੀਤਾ ਨਾਨਕੁ ਬਿਨਵੰਤਾ
ਸਾਧ ਜਨਾ ਕੀ ਅਚਰਜ ਕਥਾ

(ਅੰਗ 271)

ਸੰਤ ਤਾਂ ਹੈ ਜੇ ਸਤਿਗੁਰੂ ਦੇ ਹੁਕਮ ਵਿੱਚ ਹੈ । ਸੂਬਾ ਜੀ ਨੇ ਕਿਹਾ, "ਸੱਚੇ ਪਾਤਸ਼ਾਹ ! ਅਸੀਂ ਅਰਜ਼ ਕੀਤੀ ਸੀ ਕਿ ਸੰਤ ਜੀ ਤੁਹਾਡਾ ਡੇਰਾ ਏਥੇ ਹੈ ।" ਉਸ ਵਕਤ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਹਾ, "ਸੂਬਾ ਜੀ ਤੁਸੀਂ ਲਾਲਾਂ ਚੱਟਦੇ ਫਿਰਦੇ ਹੋ ਪਰ ਸੰਤ ਕੋਈ ਪਰਵਾਹ ਨਹੀਂ ਜੇ ਕਰਦੇ ।" ਹੋਲੇ ਦੇ ਪਹਿਲੇ ਦਿਨ ਦਾ ਪਿਛਲੇ ਪਹਿਰ ਦਾ ਦੀਵਾਨ ਹੋਇਆ, ਪਰ ਸੰਤ ਜੀ ਨੇ ਆਪਣਾ ਦੀਵਾਨ ਮੰਡੀ ਵੱਖਰਾ ਰੱਖ ਲਿਆ । ਸਵੇਰੇ ਆਸਾ ਦੀ ਵਾਰ ਦੇ ਦੀਵਾਨ ਵਿੱਚ ਨਾ ਆਏ । ਦੁਪਹਿਰ ਨੂੰ ਸੰਤ ਗਿਆਨਾ ਸਿੰਘ ਜੀ ਨੇ ਹੱਲੇ ਦਾ ਦੀਵਾਨ ਲਾਇਆ । ਸ਼ਾਮ ਦੇ ਦੀਵਾਨ ਦੀ ਤਿਆਰੀ ਹੋਈ ਤੇ ਦੀਵਾਨ ਸ਼ੁਰੂ ਹੋ ਗਿਆ । ਪਤਾ ਲੱਗਾ ਕਿ ਸੰਤ ਕਿਲੇ ਵਾਲੇ ਆ ਰਹੇ ਨੇ । ਉਸ ਵਕਤ ਸੰਤ ਗਿਆਨਾ ਸਿੰਘ ਜੀ ਸਤਿਗੁਰੂ ਜੀ ਨੂੰ ਚੌਰੀ ਕਰ ਰਹੇ ਸਨ । ਸਤਿਗੁਰੂ ਜੀ ਨੇ ਸੰਤ ਗਿਆਨਾ ਸਿੰਘ ਜੀ ਨੂੰ ਹੁਕਮ ਕੀਤਾ, ਸੰਤ ਜੀ ਵਾਸਤੇ ਜਗ੍ਹਾ ਖਾਲੀ ਕਰਵਾ ਦਿਓ । ਸੰਤ ਜੀ ਨੂੰ ਕੋਲ ਬਹਾਵਾਂਗੇ । ਏਧਰੋਂ ਸੰਤ ਭਗਤ ਸਿੰਘ ਜੀ ਕਿਲੇ ਵਾਲੇ ਸੰਤਾਂ ਦੇ ਪੁੱਜਣ ਤੋਂ ਪਹਿਲਾਂ ਹੀ ਆਸਨ ਲੈ ਕੇ ਪੁੱਜ ਗਏ । ਸੰਤ ਗਿਆਨਾ ਸਿੰਘ ਜੀ ਨੇ ਸੰਤ ਭਗਤ ਸਿੰਘ ਜੀ ਨੂੰ ਇਸ਼ਾਰਾ ਕੀਤਾ, ਸੰਤ ਜੀ ਆਸਨ ਏਥੇ ਵਿਛਾਓ । ਸੰਤ ਕਿਲੇ ਵਾਲੇ ਦੀਵਾਨ ਵਿੱਚ ਆਏ, ਸੰਤ ਜੀ ਦੇ ਨਾਲ 4-5 ਸਰੀਰ ਹੋਰ ਸਨ । ਪਰ ਬ੍ਰਹਮ ਗਿਆਨੀ ਤਾਂ ਉਹ ਹੁੰਦਾ ਹੈ ਜਿਸ ਦੇ ਮਨ ਵਿੱਚ ਹੰਕਾਰ ਨਾ ਹੋਵੇ । ਜਿਸ ਦਾ ਮਨ ਸਤਿਗੁਰੂ ਚਰਨਾਂ ਨਾਲ ਜੁੜਿਆ ਹੋਵੇ । ਗੁਰਬਾਣੀ ਵਿੱਚ ਪ੍ਰਮਾਣ ਹੈ :

ਮਨਿ ਸਾਚਾ ਮੁਖਿ ਸਾਚਾ ਸੋਇ
ਅਵਰੁ ਨ ਪੇਖੈ ਏਕਸੁ ਬਿਨੁ ਕੋਇ
ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ

(ਅੰਗ 272)

ਸੰਤ ਜੀ ਨੇ ਇੱਕ ਨੀਲਾ (ਦੁਸਾਲਾ) ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਭੇਟ ਕੀਤਾ ਅਤੇ ਵਿਛੇ ਹੋਏ ਆਸਣ 'ਤੇ ਜਾ ਕੇ ਬੈਠ ਗਏ । ਜਿਹੜਾ ਨੀਲਾ

ਦੁਸ਼ਾਲਾ ਸਤਿਗੁਰੂ ਜੀ ਨੂੰ ਭੇਟ ਕੀਤਾ ਸੀ, ਉਹ ਸਤਿਗੁਰੂ ਜੀ ਨੇ ਸੂਬਾ ਬੂਟਾ ਸਿੰਘ ਜੀ ਨੂੰ ਦੇ ਕੇ ਬਚਨ ਕੀਤਾ, ਇਸ ਨੂੰ ਤੁਸੀਂ ਸੰਭਾਲੋ, ਸਾਡੇ ਕਿਸੇ ਕੰਮ ਨਹੀਂ ਹੈ । ਦੀਵਾਨ ਦਾ ਬੜਾ ਰਸ ਬਣਿਆ ਹੋਇਆ ਸੀ । ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਾਸ ਸੰਤ ਆਲਾ ਸਿੰਘ ਜੀ, ਸੰਤ ਮੋਹਣ ਸਿੰਘ ਜੀ ਅਤੇ ਮਸਤਾਨਾ ਮਿਲਖਾ ਸਿੰਘ ਜਿਹੜਾ 14 ਸਾਲ ਜੇਲ੍ਹ ਕੱਟ ਕੇ ਆਇਆ ਹੋਇਆ ਸੀ ਅਤੇ ਹੋਰ ਵੀ ਮਹਾਂ ਪੁਰਖ ਬੈਠੇ ਹੋਏ ਸਨ । ਸੰਤ ਮੋਹਣ ਸਿੰਘ ਜੀ ਨੇ, ਸੰਤ ਆਲਾ ਸਿੰਘ ਜੀ ਨੂੰ ਬਾਪ ਆਖ ਦਿੱਤਾ ਤੇ ਸੰਤ ਆਲਾ ਸਿੰਘ ਜੀ ਨੇ, ਸੰਤ ਮੋਹਣ ਸਿੰਘ ਜੀ ਨੂੰ, ਬਾਪ ਆਖ ਦਿੱਤਾ । ਮਿਲਖਾ ਸਿੰਘ ਮਸਤਾਨੇ ਨੇ ਸਤਿਗੁਰੂ ਜੀ ਦੇ ਸਨਮੁਖ ਹੋ ਕੇ ਅਰਜ਼ ਕੀਤੀ, ਸੱਚੇ ਪਾਤਸ਼ਾਹ, ਸੰਤ ਆਲਾ ਸਿੰਘ ਜੀ ਨੇ, ਸੰਤ ਮੋਹਣ ਸਿੰਘ ਜੀ ਨੂੰ, ਬਾਪ ਆਖ ਦਿੱਤਾ ਹੈ ਅਤੇ ਸੰਤ ਮੋਹਣ ਸਿੰਘ ਜੀ ਨੇ ਸੰਤ ਆਲਾ ਸਿੰਘ ਜੀ ਨੂੰ, ਬਾਪ ਆਖ ਦਿੱਤਾ ਹੈ, ਪਰ ਸਾਨੂੰ ਪਤਾ ਲੱਗਣਾ ਚਾਹੀਦਾ ਹੈ ਕਿ ਇਹ ਦੋਵੇਂ ਬਾਪ ਕਿਸ ਤਰ੍ਹਾਂ ਹੋ ਗਏ, ਅਤੇ ਇਹਨਾਂ ਦੋਹਾਂ ਵਿੱਚੋਂ ਬਾਪ ਕੌਣ ਹੈ, ਅਤੇ ਪੁੱਤਰ ਕੌਣ ਹੈ । ਸਤਿਗੁਰਾਂ ਸੁਣ ਕੇ ਸੰਤ ਮੋਹਣ ਸਿੰਘ ਜੀ ਨੂੰ ਆਖਿਆ, "ਸੰਤ ਜੀ, ਆਹ ਮਿਲਖਾ ਸਿੰਘ ਮਸਤਾਨਾ ਕੀ ਪੁੱਛਦਾ ਹੈ ?" ਸੰਤ ਮੋਹਣ ਸਿੰਘ ਦੇ ਅੰਦਰ ਹੰਕਾਰ ਆ ਗਿਆ । ਗੁਰਬਾਣੀ ਵਿੱਚ ਪ੍ਰਮਾਣ ਹੈ :

**ਬ੍ਰਹਮ ਗਿਆਨੀ ਕੈ ਮਿਤ੍ਰ ਸਤ੍ਰੁ ਸਮਾਨਿ**
**ਬ੍ਰਹਮ ਗਿਆਨੀ ਕੈ ਨਾਹੀ ਅਭਿਮਾਨ**

(ਅੰਗ 272)

ਗੁਰੂ ਜੀ ਫੁਰਮਾਣ ਕਰਦੇ ਹਨ । ਬ੍ਰਹਮ ਗਿਆਨੀ ਮਿੱਤਰ ਅਤੇ ਸ਼ੱਤਰੂ ਨੂੰ ਸਮਾਨ ਜਾਣਦਾ ਹੈ । ਬ੍ਰਹਮ ਗਿਆਨੀ ਦੇ ਹਿਰਦੇ ਵਿੱਚ ਨਿਮਰਤਾ ਹੁੰਦੀ ਹੈ । ਅਭਿਮਾਨ ਨਹੀਂ ਹੁੰਦਾ ।

**ਬ੍ਰਹਮ ਗਿਆਨੀ ਊਚ ਤੇ ਊਚਾ**
**ਮਨਿ ਅਪਨੈ ਹੈ ਸਭ ਤੇ ਨੀਚਾ**
**ਬ੍ਰਹਮ ਗਿਆਨੀ ਸੇ ਜਨ ਭਏ**
**ਨਾਨਕ ਜਿਨ ਪ੍ਰਭੁ ਆਪਿ ਕਰੇਇ**

(ਅੰਗ 272)

ਬ੍ਰਹਮ ਗਿਆਨੀ ਆਤਮਿਕ ਅਵਸਥਾ ਕਰਕੇ ਉੱਚੇ ਤੋਂ ਵੀ ਉੱਚਾ ਹੁੰਦਾ ਹੈ, ਤੇ ਮਨ ਕਰਕੇ ਨਿਰਮਾਣਤਾ ਵਿੱਚ ਹੁੰਦਾ ਹੈ, ਤੇ ਸਭ ਨਾਲੋਂ ਆਪਣੇ ਆਪ ਨੂੰ ਨੀਵਾਂ ਜਾਣਦਾ ਹੈ, ਤੇ ਬ੍ਰਹਮ ਗਿਆਨੀ ਉਹ ਹੁੰਦਾ ਹੈ, ਜਿਸ ਨੂੰ ਅਕਾਲ ਪੁਰਖ ਆਪ ਕਿਰਪਾ ਕਰਕੇ ਇਹ ਪਦਵੀ ਬਖ਼ਸ਼ਦਾ ਹੈ ਪਰ ਜਿਸ ਦੇ ਅੰਦਰ ਹੰਕਾਰ ਆ ਗਿਆ ਉਹ ਇਸ ਪਦਵੀ ਨੂੰ ਕਦੇ ਵੀ ਨਹੀਂ ਪਾ ਸਕਦਾ ।

ਸੰਤ ਮੋਹਣ ਸਿੰਘ ਹੰਕਾਰ ਵਿੱਚ ਆ ਕੇ ਆਖਣ ਲੱਗੇ, "ਆਲਾ ਸਿੰਘ ਸਾਡੀਆਂ ਖੇਡਾਂ ਨੂੰ ਕੀ ਜਾਨ ਸਕਦਾ ਹੈ ?" ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉੱਤਰ ਵਿੱਚ ਆਖਿਆ, "ਉਏ ਮੋਹਣ ਸਿੰਘਾ ! ਤੈਨੂੰ ਕੀ ਪਤਾ ਹੈ ? ਸੰਤ ਆਲਾ ਸਿੰਘ ਜੀ ਨੂੰ ਸਾਡੇ ਨਾਲ 6 ਜਨਮ ਹੋ ਗਏ ਨੇ ਔਂਦਿਆਂ ਨੂੰ ।" ਉਪਰੰਤ ਦੀਵਾਨ ਦੀ ਸਮਾਪਤੀ ਹੋ ਗਈ। ਸਤਿਗੁਰੂ ਜੀ ਦੀਵਾਨ ਵਿੱਚੋਂ ਤੁਰ ਪਏ । ਪਿੱਛੋ ਸੰਤ ਮੋਹਣ ਸਿੰਘ ਜੀ ਨੇ ਹਾਕ ਮਾਰੀ । ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ, ਸਤਿਗੁਰਾਂ ਖੜੇ ਹੋ ਕੇ ਪਿਛੇ ਨੂੰ ਮੁੜ ਕੇ ਆਖਿਆ, ਮੋਹਣ ਸਿੰਘਾ ਹੁਣ ਹਾਕਾਂ ਨਾ ਮਾਰ । ਹੁਣ ਤੇਰੇ ਵਿੱਚ ਕੁੱਛ ਨਹੀਂ ਹੈ । ਅਗਲੇ ਦਿਨ ਸਵੇਰੇ ਵਾਰੇ ਤੋਂ ਬਾਅਦ ਹੋਲੇ ਦੀ ਸਮਾਪਤੀ ਹੋ ਗਈ । ਸੋ ਸੰਤ ਉਹਨਾਂ ਚਿਰ ਹੀ ਹੁੰਦੇ ਹਨ । ਜਿੰਨਾਂ ਚਿਰ ਸਤਿਗੁਰੂ ਜੀ ਦੀ ਕਿਰਪਾ ਹੋਵੇ। ਜੇ ਸਤਿਗੁਰੂ ਦੀ ਕਿਰਪਾ ਨਹੀਂ ਤੇ ਕੋਈ ਸੰਤ ਨਹੀਂ ।

ਗੁਰਬਾਣੀ ਵਿੱਚ ਪ੍ਰਮਾਣ ਹੈ :

**ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ**
**ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ**

(ਅੰਗ 276)

## ਸੇਠ ਭਜਨੀਕ ਸਿੰਘ ਜੀ ਮੰਡੀ ਨੂੰ ਪੁੱਤਰਾਂ ਦੀ ਦਾਤ ਬਖਸ਼ਣੀ

ਗੁਰਬਾਣੀ ਦਾ ਫੁਰਮਾਣ ਹੈ :

**ਕਰਨ ਕਰਾਵਨ ਕਰਨੈ ਜੋਗੁ**
**ਜੋ ਤਿਸੁ ਭਾਵੈ ਸੋਈ ਹੋਗੁ**
**ਖਿਨ ਮਹਿ ਥਾਪਿ ਉਥਾਪਨਹਾਰਾ**
**ਅੰਤੁ ਨਹੀ ਕਿਛੁ ਪਾਰਾ ਵਾਰਾ**

**(ਅੰਗ 276)**

**ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ**
**ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ**

**(ਅੰਗ 681)**

ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਧ ਸੰਗਤ ਨੂੰ ਦਰਸ਼ਨ ਦੇਣ ਦੀ ਕਿਰਪਾ ਕਰ ਰਹੇ ਸੀ । ਕਈ ਸਰੀਰ ਕੋਠੀ ਪਹੁੰਚ ਕੇ ਆਪਣੀ ਆਪਣੀ ਅਰਜ਼ ਬੇਨਤੀ ਹਜ਼ੂਰ ਪਾਤਸ਼ਾਹ ਦੇ ਚਰਨਾਂ ਵਿੱਚ ਕਰ ਰਹੇ ਸਨ । ਇੱਛਾਪੂਰਕ ਸਰਬ ਸੁਖਦਾਤੇ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਸਿੱਖਾਂ ਦੀਆਂ ਮਨੋਕਾਮਨਾਵਾਂ ਪੂਰਨ ਕਰ ਰਹੇ ਸਨ। ਸੇਠ ਹਰਬੰਸ ਸਿੰਘ ਜੀ ਪੁਲ ਵਾਲਿਆ ਦੇ ਸਪੁੱਤਰ ਸੇਠ ਭਜਨੀਕ ਸਿੰਘ ਜੀ ਇਹਨਾਂ ਦਾ ਦੂਸਰਾ ਅਨੰਦ ਬੀਬੀ ਬਲਵੰਤ ਕੌਰ ਜੀ ਸਪੁੱਤਰੀ ਸੰਤ ਹਰਨਾਮ ਸਿੰਘ ਜੀ ਕਾਮੋਕਿਆ ਵਾਲੀ ਨਾਲ ਹੋਇਆ । ਇਸ ਪਰਿਵਾਰ ਦੀ ਸੇਵਾ ਭਾਵਨਾ ਬਹੁਤ ਹੈ। ਘਰ ਵਿੱਚ ਕੋਈ ਘਾਟਾ ਨਹੀਂ, ਪਰ ਇਹਨਾਂ ਦੇ ਗ੍ਰਹਿ ਵਿਖੇ ਪੁੱਤਰ ਕੋਈ ਨਹੀਂ ਸੀ। ਇਹਨਾਂ ਦੇ ਘਰੋਂ ਬੀਬੀ ਨੂੰ ਬੱਚੇ ਦੀ ਆਸ ਲੱਗ ਜਾਂਦੀ ਹੈ, ਪਰ ਬੀਬੀ ਦੇ ਬੀਮਾਰ ਹੋ ਜਾਣ ਤੇ ਆਸ ਖ਼ਤਮ ਹੋ ਜਾਂਦੀ ਹੈ । ਏਸੇ ਤਰ੍ਹਾਂ ਕਾਫ਼ੀ ਸਮਾਂ ਬੀਤ ਗਿਆ ਪਰ ਬੱਚੇ ਵਾਲੀ ਆਸ ਪੂਰੀ ਨਹੀਂ ਹੋਈ । ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਉਸ ਵਕਤ

ਮੰਡੀ ਦਰਸ਼ਨ ਦੇਣ ਦੀ ਕਿਰਪਾ ਕਰ ਰਹੇ ਸੀ। ਸੇਠ ਭਜਨੀਕ ਸਿੰਘ ਜੀ ਨੇ ਮਨ ਨਾਲ ਵਿਚਾਰ ਕੀਤੀ ਕਿ ਕੋਠੀ ਜਾ ਕੇ ਸੰਤ ਰਤਨ ਸਿੰਘ ਜੀ ਕੋਲੋਂ ਦਵਾਈ ਲਈਏ। ਸੰਤ ਰਤਨ ਸਿੰਘ ਜੀ ਨੂੰ ਸੇਠ ਭਜਨੀਕ ਸਿੰਘ ਨੇ ਸਾਰੀ ਵਿਥਿਆ ਸੁਣਾਈ। ਸੰਤ ਰਤਨ ਸਿੰਘ ਜੀ ਨੇ ਕਿਹਾ, ਸੇਠ ਜੀ ਏਥੇ ਦਵਾਈਆਂ ਨੇ ਕੁਝ ਨਹੀਂ ਕਰਨਾ। ਤੁਸੀਂ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਅਰਜ਼ ਕਰੋ। ਸੰਤ ਰਤਨ ਸਿੰਘ ਜੀ ਦਾ ਬਚਨ ਮੰਨ ਕੇ ਸੇਠ ਜੀ ਸਤਿਗੁਰਾਂ ਵੱਲ ਚੱਲ ਪਏ। ਇੱਕ ਸ਼ਾਇਰ ਸਤਿਗੁਰ ਦੇ ਦਰਬਾਰ ਬਾਰੇ ਲਿਖਦਾ ਹੈ :

**ਤੇਰੇ ਦਰ ਨੂੰ ਛੱਡ ਕੇ ਕਿਹੜੇ ਦਰ ਤੇ ਜਾਵਾਂ ॥**
**ਕਿਸ ਨੂੰ ਮੈਂ ਦਰਦਾਂ ਦੀ ਵਿੱਥਿਆ ਸੁਨਾਵਾਂ ॥**
**ਮਿਲਦੀ ਏ ਸ਼ਾਂਤੀ ਤੇ ਠੰਡਕ ਮਨ ਨੂੰ ॥**
**ਤੇਰੇ ਦਰ ਦੀ ਧੂੜੀ ਜਦ ਮਸਤਕ ਤੇ ਲਾਵਾਂ ॥**

ਸੇਠ ਭਜਨੀਕ ਸਿੰਘ ਜੀ ਨੇ ਮਨ ਵਿੱਚ ਆਸ ਰੱਖ ਕੇ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਪੁੱਤਰ ਪ੍ਰਾਪਤੀ ਵਾਸਤੇ ਅਰਜ਼ ਬੇਨਤੀ ਕੀਤੀ। ਸਤਿਗੁਰੂ ਜੀ ਨੇ ਬਚਨ ਕੀਤਾ, "ਸੇਠ ਭਜਨੀਕ ਸਿੰਘ ਜੀ, ਜਿਸ ਬੱਚੇ ਦੀ ਤੁਹਾਨੂੰ ਆਸ ਹੈ ਇਹ ਤਾਂ ਨਹੀਂ ਰਹੇਗਾ। ਅੱਗੇ ਤੋਂ ਅਸੀਂ ਜਾਣ ਨਹੀਂ ਦਿਆਂਗੇ।" ਸੇਠ ਜੀ ਨੇ ਘਰ ਆ ਕੇ ਬੀਬੀ ਜੀ ਨੂੰ ਸਾਰਾ ਬਚਨ ਦੱਸ ਦਿੱਤਾ। ਸਤਿਗੁਰੂ ਜੀ ਮੰਡੀ ਤੋਂ ਸ਼੍ਰੀ ਭੈਣੀ ਸਾਹਿਬ ਚਲੇ ਗਏ। ਇਸ ਤੋਂ ਬਾਅਦ ਸਤਿਗੁਰੂ ਜੀ ਨੇ ਫੇਰ ਦੁਬਾਰਾ ਮੰਡੀ ਦਰਸ਼ਨ ਦਿੱਤੇ। ਵਾਰੇ ਤੋਂ ਬਾਅਦ ਸਾਧ ਸੰਗਤ ਨੇ ਘਰਾਂ ਵਿੱਚ ਚਰਨ ਪਾਉਣ ਵਾਸਤੇ ਅਰਜ਼ ਕੀਤੀ। ਸਤਿਗੁਰੂ ਜੀ ਅਰਜ਼ ਪ੍ਰਵਾਨ ਕਰ ਲਈ। ਸਭ ਨੂੰ ਖੁਸ਼ੀਆਂ ਚੜ੍ਹ ਗਈਆਂ। ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਤ ਹਰਨਾਮ ਸਿੰਘ ਜੀ ਦੇ ਘਰੋਂ ਚਰਨ ਪਾਉਣੇ ਸ਼ੁਰੂ ਕੀਤੇ। ਇਸ ਵਕਤ ਸਤਿਗੁਰਾਂ ਦੇ ਨਾਲ ਕਾਫ਼ੀ ਸਾਧ ਸੰਗਤ ਸੀ। ਸਤਿਗੁਰਾਂ ਚਰਨ ਪਾਉਂਦਿਆਂ ਹੋਇਆ ਸੰਤ ਸਾਹਿਬ ਸਿੰਘ ਜੀ ਦੇ ਘਰ ਆ ਦਰਸ਼ਨ ਦਿੱਤੇ। ਇਸ ਤੋਂ ਅੱਗੇ ਸੇਠ ਭਜਨੀਕ ਸਿੰਘ ਜੀ ਦਾ ਘਰ ਸੀ। ਸੇਠ ਭਜਨੀਕ ਸਿੰਘ ਜੀ ਨੇ ਆਪਣੇ ਘਰੋਂ ਬੀਬੀ ਬਲਵੰਤ ਕੌਰ ਜੀ ਨੂੰ ਆਖਿਆ, "ਸਤਿਗੁਰੂ ਜੀ ਆ ਰਹੇ ਹਨ।

ਛੇਤੀ ਮੰਜੇ 'ਤੇ ਕੱਪੜਾ ਵਿਛਾਓ ।'' ਅੱਗੋਂ ਬੀਬੀ ਨੇ ਆਖਿਆ, ''ਮੈਂ ਅੱਜ ਸਤਿਗੁਰਾਂ ਦੇ ਚਰਨ ਨਹੀਂ ਪਵੌਣੇ ।'' ਸੇਠ ਜੀ ਨੇ ਕਾਰਣ ਪੁੱਛਿਆ ਤਾਂ ਬੀਬੀ ਜੀ ਨੇ ਉੱਤਰ ਦਿੱਤਾ, ਮੈਂ ਸਤਿਗੁਰੂ ਜੀ ਵਾਸਤੇ ਮਾਲਾ ਬਣਾ ਰਹੀ ਹਾਂ, ਅਜੇ 8 ਮਣਕੇ ਉਸ ਦੇ ਬਣਨ ਵਾਲੇ ਹਨ ਤਾਂ ਚਰਨ ਕੱਲ੍ਹ ਨੂੰ ਪੁਆ ਲਵਾਂਗੇ । ਮੈਂ ਮਾਲਾ ਪੂਰੀ ਕਰਕੇ ਸਤਿਗੁਰੂ ਜੀ ਨੂੰ ਭੇਟ ਕਰਨੀ ਹੈ । ਸੇਠ ਜੀ ਨੇ ਕਿਹਾ, ''ਚਰਨ ਪੁਆ ਲਈਏ, ਮਾਲਾ ਬਾਅਦ ਵਿੱਚ ਮੱਥਾ ਟੇਕ ਦੇਵਾਂਗੇ।'' ਪਰ ਬੀਬੀ ਨਾ ਮੰਨੀ । ਸੇਠ ਜੀ ਨੇ ਬੀਬੀ ਨੂੰ ਆਖ ਦਿੱਤਾ, ''ਮੈਂ ਤਾਂ ਸਤਿਗੁਰੂ ਜੀ ਨੂੰ ਨਾਂਹ ਨਹੀਂ ਕਰਨੀ । ਅੱਗੇ ਤੂੰ ਜਾਣ ਜਾਂ ਤੇਰਾ ਮਾਲਾ ਲੈਣ ਵਾਲਾ ਗੁਰੂ ਜਾਣੇ।'' ਸੇਠ ਜੀ ਇਸ ਤਰ੍ਹਾਂ ਆਖ ਕੇ ਆਪਣੀਆਂ ਪੌੜੀਆਂ ਵਿੱਚ ਬਾਹਰ ਖਲੋ ਗਏ ਤੇ ਸੋਚਦੇ ਨੇ, ਮੈਂ ਸਤਿਗੁਰਾਂ ਨੂੰ ਨਾਂਹ ਕਿਸ ਤਰ੍ਹਾਂ ਕਰਾਂਗਾ । ਇਹ ਬੜੀ ਮੁਸ਼ਕਿਲ ਗੱਲ ਬਣ ਗਈ ਏ । ਸੇਠ ਜੀ ਆਪਣੇ ਅੰਦਰ ਗਿਣਤੀਆਂ ਹੀ ਗਿਣੀ ਜਾਂਦੇ ਹਨ । ਏਧਰੋਂ ਸੰਤ ਸਾਹਿਬ ਸਿੰਘ ਜੀ ਦੇ ਘਰ ਚਰਨ ਪਾ ਕੇ ਸਤਿਗੁਰੂ ਜੀ ਆ ਗਏ । ਜਿਸ ਵਕਤ ਸੇਠ ਭਜਨੀਕ ਸਿੰਘ ਦੇ ਘਰ ਵੱਲ ਨੂੰ ਦੀਨ ਦਇਆਲ ਜੀ ਆ ਰਹੇ ਸਨ, ਉਸ ਵਕਤ ਹਰਦਿਆਲ ਸਿੰਘ ਜੀ ਨਾਲ ਸਨ । ਸਤਿਗੁਰੂ ਜੀ ਨੇ ਬਚਨ ਕੀਤਾ, ''ਚਲੋ ਬਾਕੀ ਦੇ ਘਰਾਂ ਵਿੱਚ ਕੱਲ੍ਹ ਨੂੰ ਜਾਵਾਂਗੇ ।'' ਸੰਤ ਹਰਦਿਆਲ ਸਿੰਘ ਜੀ ਨੇ ਅਰਜ਼ ਕੀਤੀ, ''ਸੱਚੇ ਪਾਤਸ਼ਾਹ ! ਸੇਠ ਭਜਨੀਕ ਸਿੰਘ ਜੀ 'ਤੇ ਕਿਰਪਾ ਕਰ ਜਾਵੋ।'' ਗੁਰੂ ਜੀ ਬਚਨ ਕੀਤਾ, ''ਹਰਦਿਆਲ ਸਿੰਘ ਜੀ, ਸੇਠ ਜੀ ਦੇ ਘਰ ਕੱਲ੍ਹ ਹੀ ਜਾਵਾਂਗੇ । ਕੱਲ ਸੇਠ ਭਜਨੀਕ ਸਿੰਘ ਜੀ ਦੇ ਘਰੋਂ ਹੀ ਸ਼ੁਰੂ ਕਰਾਂਗੇ ।'' ਸਤਿਗੁਰੂ ਜੀ ਪੌੜੀਆਂ ਉਤਰ ਕੇ ਪਿਛਾਂਹ ਮੁੜ ਗਏ । ਬੀਬੀ ਬਲਵੰਤ ਦੀ ਮਾਲਾ ਵਾਲੀ ਗੱਲ ਨੂੰ ਸਤਿਗੁਰੂ ਜੀ ਜਾਣਦੇ ਸਨ । ਬੀਬੀ ਬਲਵੰਤ ਕੌਰ ਨੇ ਆਪਣੇ ਹੋਰ ਸਾਰੇ ਕੰਮ ਛੱਡ ਕੇ ਮਾਲਾ ਤਿਆਰ ਕਰ ਲਈ । ਅਗਲੇ ਦਿਨ ਵਾਰੇ ਦੇ ਭੋਗ ਤੋਂ ਉਪਰੰਤ ਸਤਿਗੁਰੂ ਜੀ ਘਰਾਂ ਵਿੱਚ ਚਰਨ ਪਾਉਣ ਵਾਸਤੇ ਤੁਰ ਪਏ । ਬਣੇ ਹੋਏ ਪ੍ਰੋਗਰਾਮ ਅਨੁਸਾਰ ਗੁਰੂ ਜੀ ਸੇਠ ਭਜਨੀਕ ਸਿੰਘ ਜੀ ਦੇ ਘਰ ਵੱਲ ਤੁਰ ਪਏ । ਏਧਰੋਂ ਸਤਿਗੁਰੂ ਜੀ ਦੇ ਨਾਲ ਕਾਫ਼ੀ ਸਾਧ ਸੰਗਤ ਧਰਮਸ਼ਾਲਾ ਤੋਂ ਨਾਲ ਤਿਆਰ ਹੋ ਗਈ । ਆਖ਼ਰ

ਸਤਿਗੁਰੂ ਜੀ ਸੇਠ ਭਜਨੀਕ ਸਿੰਘ ਜੀ ਦੇ ਗ੍ਰਿਹਿ ਵਿਖੇ ਆ ਦਰਸ਼ਨ ਦਿੱਤੇ । ਬੀਬੀ ਬਲਵੰਤ ਕੌਰ ਨੇ ਮਾਲਾ ਨਾਲ ਹੋਰ ਪਦਾਰਥ ਰੱਖ ਕੇ ਸਤਿਗੁਰਾਂ ਨੂੰ ਮੱਥਾ ਟੇਕਿਆ। ਸੇਠ ਭਜਨੀਕ ਸਿੰਘ ਜੀ ਦੇ ਮਨ ਵਿੱਚ ਪੁੱਤਰ ਪ੍ਰਾਪਤੀ ਵਾਲੀ ਗੱਲ ਸੀ। ਚੀਮਾ ਜੀ ਲਿਖਦੇ ਹਨ :

**ਕਈ ਦੁੱਧ ਪੁੱਤ ਤੈਥੋਂ ਲੈਣ ਆਵਣ**
**ਕਈ ਮਨ ਇੱਛੇ ਪਦਾਰਥ ਨੂੰ ਪਾਵਣ**
**ਤੇਰੇ ਆਸ਼ਕਾਂ ਦੀ ਤਮੰਨਾ ਨਹੀਂ ਕੋਈ**
**ਤੇਰੇ ਦਰ 'ਤੇ ਆਉਂਦੇ ਨੇ ਸਿਰ ਨੂੰ ਝੁਕਾਵਣ**

ਸੇਠ ਜੀ ਅਤੇ ਬੀਬੀ ਜੀ ਅਜੇ ਅਰਜ਼ ਕਰਨ ਵਾਸਤੇ ਸੋਚਦੇ ਸਨ। ਪਰ ਸਤਿਗੁਰੂ ਜੀ ਨੇ ਆਪ ਹੀ ਪੁੱਛ ਲਿਆ, "ਸੇਠ ਜੀ, ਲੜਕਾ ਹੋਇਆ ਏ ਕਿ ਨਹੀਂ ।" ਸੇਠ ਭਜਨੀਕ ਸਿੰਘ ਜੀ ਨੇ ਹੌਂਸਲੇ ਨਾਲ ਆਖਿਆ, "ਦੀਨ ਦਇਆਲ ਜੀ ਅਜੇ ਨਹੀਂ ਹੋਇਆ। ਜੇ ਆਪ ਜੀ ਦੀ ਕਿਰਪਾ ਹੋਵੇ ਤਾਂ ਹੀ ਹੋਵੇਗਾ ।" ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮੌਜ ਵਿੱਚ ਆ ਕੇ ਸੱਜੇ ਹੱਥ ਦੇ ਪੋਟੇ ਖੱਬੇ ਹੱਥ ਦੇ ਅੰਗੂਠੇ ਨਾਲ ਗਿਣ ਕੇ ਬਚਨ ਕੀਤਾ, "ਭਜਨੀਕ ਸਿੰਘ, 3 ਪੁੱਤਰ ਹੋਣਗੇ ।" ਕਵੀ ਸਫ਼ਰੀ ਜੀ ਲਿਖਦੇ ਹਨ :

**ਜਿਹੜੇ ਹਰ ਸਮਾਨ ਨਹੀਂ ਕੋਈ ਰਾਜਾ, ਹਿਰਦੇ ਵਿੱਚ ਵਸਾ ਉਹ ਹਰ ਪਹਿਲੋਂ**
**ਹਰ ਪਾਸੇ ਜੇ ਹਰ ਨੂੰ ਵੇਖਦਾ ਏ ਓਸ ਹਰ ਨੂੰ ਵੱਸ ਵਿੱਚ ਕਰ ਪਹਿਲੋਂ**
**ਜੇਕਰ ਹਰ ਨੂੰ ਹਰ ਵਿੱਚ ਵੇਖਣਾ ਈ, ਹਰ ਦੁਖੀ ਦੇ ਦੁੱਖੜੇ ਹਰ ਪਹਿਲੋਂ**
**ਤੇਰੇ ਦਮ ਦਾ ਬਣੂੰ ਉਹ ਫੇਰ ਹਮਦਮ, ਹਰ ਦਮ ਓਸਦੀ ਹਾਜ਼ਰੀ ਭਰ ਪਹਿਲੋਂ**

ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਰਧਾਵਾਨ ਸਿੱਖ ਸੇਠ ਭਜਨੀਕ ਸਿੰਘ ਜੋ ਹਰ ਵੇਲੇ ਹੀ ਸਤਿਗੁਰੂ ਜੀ ਦੀ ਹਾਜ਼ਰੀ ਭਰਦੇ ਸਨ । ਗੁਰੂ ਜੀ ਬਚਨ ਕੀਤਾ, ਸੇਠ ਜੀ ਤੁਸੀਂ ਦੋਵੇਂ ਸ਼੍ਰੀ ਭੈਣੀ ਸਾਹਿਬ ਜਾ ਕੇ 8 ਦਿਨ ਗੋਹੇ ਕੂੜੇ ਦੀ ਸੇਵਾ ਕਰੋ । ਨਾਲ ਹੀ ਸੇਠ ਭਜਨੀਕ ਸਿੰਘ ਜੀ ਨੇ ਇੱਕ ਹੋਰ ਅਰਜ਼ ਕਰ

ਦਿੱਤੀ, "ਪਾਤਸ਼ਾਹ ਜੀ ! ਜਦੋਂ ਲੜਕਾ ਹੋਵੇ ਤਾਂ ਤੁਸੀਂ ਸਣੇ ਪਰਿਵਾਰ ਆ ਕੇ ਮੇਲਾ ਕਰਨਾ ।" ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੇਠ ਜੀ ਦੀ ਅਰਜ਼ ਮੰਨ ਕੇ ਸਣੇ ਪਰਿਵਾਰ ਮੇਲਾ ਕਰਨ ਦੀ ਮਨਜ਼ੂਰੀ ਦੇ ਦਿੱਤੀ । ਪਰ ਕੁਦਰਤ ਦਾ ਭਾਣਾ ਇਸ ਤਰ੍ਹਾਂ ਦਾ ਵਰਤਿਆ ਕਿ ਇਸ ਬਚਨ ਤੋਂ ਬਾਅਦ ਗੁਰੂ ਜੀ ਨੇ 5 ਭਾਦਰੋਂ ਸੰਮਤ 2016 ਨੂੰ ਰਾਤ ਦੇ 12 ਵਜੇ ਆਪਣੇ ਸਰੀਰ ਦਾ ਓਹਲਾ ਕਰ ਦਿੱਤਾ । ਸਤਿਗੁਰੂ ਜੀ ਦੇ ਜੋਤੀ-ਜੋਤ ਸਮਾਉਣ ਤੋਂ ਮਗਰੋਂ 1 ਸਾਲ ਬਾਅਦ ਸੇਠ ਜੀ ਦੇ ਘਰ ਲੜਕੇ ਨੇ ਜਨਮ ਲਿਆ । ਉਸ ਵਕਤ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਗੱਦੀ ਤੇ ਬਿਰਾਜਮਾਨ ਸਨ । ਸੇਠ ਜੀ ਨੇ ਆ ਕੇ ਅਰਜ਼ ਕੀਤੀ, "ਸੱਚੇ ਪਾਤਸ਼ਾਹ ! ਸਣੇ ਪਰਿਵਾਰ ਆ ਕੇ ਕਾਕੇ ਦਾ ਮੇਲਾ ਕਰੋ।" ਤਾਂ ਸੱਚੇ ਪਾਤਸ਼ਾਹ ਜੀ ਬਚਨ ਕੀਤਾ, "ਸੇਠ ਜੀ ਅਸੀਂ ਤੁਹਾਡੇ ਨਾਲ ਬਚਨ ਕੀਤਾ ਹੋਇਆ ਏ। ਅਸੀਂ ਤੇਰੇ ਕਾਕੇ ਦੇ ਜਨਮ ਦੇ ਮੇਲੇ 'ਤੇ ਸਾਰਾ ਪਰਿਵਾਰ ਆਵਾਂਗੇ ।" ਏਥੇ ਧਿਆਨ ਦੇਣ ਦੀ ਲੋੜ ਹੈ ਕਿ ਮੇਲੇ ਵਾਲਾ ਬਚਨ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਹੋਇਆ ਸੀ, ਪਰ ਅਰਜ਼ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਾਸ ਹੋਈ, ਤੇ ਉਹੀ ਬਚਨ ਬਿਲਾਸ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੀਤੇ, ਜੋ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕੀਤੇ ਸਨ। ਕਵੀ ਪ੍ਰੀਤਮ ਸਿੰਘ ਜੀ ਦੀਆਂ ਲਿਖੀਆਂ ਲਾਈਨਾਂ ਇਸ ਗੱਲ ਨੂੰ ਸਿੱਧ ਕਰਦੀਆਂ ਹਨ :

**ਵੰਨ ਸੁਵੰਨੇ ਰੂਪ ਧਾਰਦਾ ਜੁਗਾਂ ਜੁਗਾਤਰੋਂ ਆਇਆ**
**ਦਇਆ ਧਰਮ ਦੀਆਂ ਕਿਰਨਾਂ ਸੁੱਟ-ਸੁੱਟ ਇਸ ਜੱਗ ਨੂੰ ਰੁਸ਼ਨਾਇਆ**
**ਸਦਕੇ ਓਸ ਦੇ ਪਿਆਰ ਦੇ ਸਾਨੂੰ ਲਵਾਰਸ ਨਹੀਂ ਕੀਤਾ**
**ਦੇ ਸਤਿਗੁਰੂ ਜਗਜੀਤ ਪਿਆਰਾ ਉਸ ਵਿੱਚ ਆਪ ਛੁਪਾਇਆ**

ਇਸ ਸਾਖੀ ਤੋਂ ਇਸ ਗੱਲ ਦੀ ਤਸੱਲੀ ਹੋ ਜਾਂਦੀ ਹੈ, ਕਿ ਸ਼੍ਰੀ ਸਤਿਗੁਰੂ ਜਗਜੀਤ ਸਿੰਘ, ਤੇ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਇੱਕ ਜੋਤ ਸਨ । ਦੋਵਾਂ ਵਿੱਚ ਕੋਈ ਫ਼ਰਕ ਨਹੀਂ ਹੈ । ਸੇਠ ਭਜਨੀਕ ਸਿੰਘ ਜੀ ਨੇ ਸਤਿਗੁਰੂ ਜੀ ਦਾ 8 ਦਿਨ ਸੇਵਾ ਕਰਨ ਵਾਲਾ ਬਚਨ ਸਤਿਗੁਰਾਂ ਦੇ ਜੋਤੀ ਜੋਤ ਸਮਾਉਣ ਮਗਰੋਂ 8 ਦਿਨ ਦੀ ਬਜਾਏ 1 ਮਹੀਨਾ ਬੜੀ ਸ਼ਰਧਾ ਭਾਵਨਾ ਨਾਲ ਗੋਹੇ ਕੂੜੇ ਦੀ ਸੇਵਾ ਕੀਤੀ । ਇਸ ਤਰ੍ਹਾਂ ਪੁੱਤਰ ਪ੍ਰਾਪਤੀ ਵਾਲੀ ਮੰਗ ਸੇਠ ਜੀ ਦੀ ਸਤਿਗੁਰੂ ਜੀ ਨੇ ਪੂਰੀ ਕੀਤੀ ।

# ਸੰਤ ਹਰਦਿੱਤ ਸਿੰਘ ਜੀ ਮਿਸਤਰੀ

ਆਸਾ ਦੀ ਵਾਰ ਵਿੱਚ ਪਾਠ ਆਉਂਦਾ ਹੈ।

ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ
ਸੋ ਕਰਤਾ ਕਾਦਰ ਕਰੀਮੁ ਦੇ ਜੀਆ ਰਿਜਕੁ ਸੰਬਾਹਿ
ਸਾਈ ਕਾਰ ਕਮਾਵਣੀ ਧੁਰਿ ਛੋਡੀ ਤਿੰਨੈ ਪਾਇ
ਨਾਨਕ ਏਕੀ ਬਾਹਰੀ ਹੋਰ ਦੂਜੀ ਨਾਹੀ ਜਾਇ
ਸੋ ਕਰੇ ਜਿ ਤਿਸੈ ਰਜਾਇ ਸੁਧੁ

(ਅੰਗ 475)

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਰਧਾਵਾਨ ਸਿੱਖ ਮਿਸਤਰੀ ਹਰਦਿੱਤ ਸਿੰਘ ਜੀ ਸਰਗੋਧੇ ਦੇ ਰਹਿਣ ਵਾਲੇ ਸਨ। ਇਹਨਾਂ ਦਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਬਾਲ ਸਖਾਈ ਪ੍ਰੇਮ ਸੀ। ਸੰਤ ਹਰਦਿੱਤ ਸਿੰਘ ਜੀ ਪਾਕਿਸਤਾਨ ਬਣਨ ਤੋਂ ਪਹਿਲਾਂ ਹੀ ਆਪਣਾਂ ਡੇਰਾ ਸੁਕੇਤ ਮੰਡੀ ਲੈ ਆਏ ਸਨ। ਅਜੇ ਵੀ ਮਿਸਤਰੀ ਹਰਦਿੱਤ ਸਿੰਘ ਜੀ ਦੇ ਲੜਕੇ ਸੁਕੇਤ ਮੰਡੀ ਕੰਮ ਕਰਦੇ ਹਨ। ਮੈਨੂੰ ਮੰਡੀ ਮਿਸਤਰੀ ਜੀ ਦੀ ਸੰਗਤ ਕਰਨ ਦਾ ਥੋੜਾ ਸਮਾਂ ਮਿਲਿਆ ਹੈ। ਕਵੀ ਚੀਮਾਂ ਜੀ ਲਿਖਦੇ ਹਨ।

ਆਲਮਾਂ ਚੁ ਗੱਲ ਕਰੋ ਖੁੱਲਕੇ
ਨਾ ਗਵਾਓ ਮਾਨ ਕਿਸੇ ਤੇ ਡੁੱਲ ਕੇ
ਸੰਗਤ ਕਰਨੀ ਏ ਤਾਂ ਕਰੋ ਨੇਕ ਦੀ
ਮੂਰਖਾਂ ਚੁ ਜਾਹ ਨਾ ਚੀਮਾਂ ਭੁੱਲ ਕੇ

ਕਬੀਰ ਜੀ ਲਿਖਦੇ ਹਨ।

ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ
ਸੰਤੁ ਮਿਲੈ ਕਿਛੁ ਸੁਨੀਐ ਕਹੀਐ, ਮਿਲੈ ਅਸੰਤੁ ਮਸਟਿ ਕਰਿ ਰਹੀਐ

ਜਦੋਂ ਮੈਂ ਵੀ ਮਿਸਤਰੀ ਹਰਦਿੱਤ ਸਿੰਘ ਦੇ ਕੋਲ ਬੈਠਣਾ ਉਹਨਾਂ ਨੇ ਸਤਿਗੁਰੂ ਜੀ ਦੇ ਭਾਣੇ ਦੇ ਬਚਨ ਕਰਿਆ ਕਰਨੇ। ਪਰ ਪਤਾ ਨਹੀਂ ਸੀ ਮਿਸਤਰੀ ਜੀ ਸਤਿਗੁਰਾਂ ਨਾਲੋਂ ਕੁਛ ਪਿਛਾਂਹ ਕਿਉਂ ਹੋ ਗਏ ਸਨ। ਸਤਿਗੁਰੂ ਜੀ ਕੋਲੋਂ ਜਾਣੋ ਆਉਣੋਂ ਹਟ ਗਏ ਸਨ। ਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਿਸਤਰੀ ਹਰਦਿੱਤ ਸਿੰਘ ਜੀ ਨੂੰ ਯਾਦ ਕਰ ਲਿਆ ਕਰਦੇ ਸਨ। ਭਾਦਰੋਂ ਮਹੀਨੇ ਦੇ ਦਿਨ ਸਨ। ਸ੍ਰੀ ਸਤਿਗੁਰੂ ਜੀ ਮੰਡੀ ਸਾਧ ਸੰਗਤ ਨੂੰ ਦਰਸ਼ਨ ਦੇਣ ਦੀ ਕਿਰਪਾ ਕਰ ਰਹੇ ਸਨ। ਇਹਨਾਂ ਦਿਨਾਂ ਵਿੱਚ ਮਿਸਤਰੀ ਹਰਦਿੱਤ ਸਿੰਘ ਜੀ ਹਸਪਤਾਲ ਦਾਖਲ ਸਨ। ਹਸਪਤਾਲ ਵਿੱਚ ਫਰਕ ਨਾ ਪਿਆ ਫੇਰ ਘਰ ਲਿਆ ਕੇ ਇਲਾਜ਼ ਕੀਤਾ ਤਾਂ ਵੀ ਕੋਈ ਫਰਕ ਨਾ ਪਿਆ। ਸਰੀਰ ਕਮਜ਼ੋਰ ਹੋਣ ਲੱਗ ਪਿਆ ਤੇ ਅਰਾਮ ਕਿਸੇ ਕੋਲੋਂ ਨਾ ਆਇਆ। ਮੈਂ ਤੇ ਸੰਤ ਹਰਦਿਆਲ ਸਿੰਘ ਜੀ ਸੰਤ ਜੀ ਦਾ ਪਤਾ ਲੈਣ ਵਾਸਤੇ ਗਏ। ਅਸੀਂ ਪੁੱਛਿਆ, "ਸੰਤ ਜੀ, ਸਰੀਰ ਦਾ ਕੀ ਹਾਲ ਜੇ?" ਮਿਸਤਰੀ ਹਰਦਿੱਤ ਸਿੰਘ ਨੇ ਕਿਹਾ, "ਸੰਤ ਜੀ , ਸਰੀਰ ਠੀਕ ਨਹੀਂ ਹੈ। ਨਾ ਹੀ ਠੀਕ ਹੁੰਦਾ ਹੈ ਅਤੇ ਨਾ ਹੀ ਸਵਾਸ ਨਿਕਲਦੇ ਹਨ।" ਨਾਲ ਹੀ ਸੰਤ ਜੀ ਦੀਆਂ ਅੱਖਾਂ ਵਿੱਚ ਜਲ ਭਰ ਆਇਆ। ਸਾਨੂੰ ਸੰਤ ਹਰਦਿੱਤ ਸਿੰਘ ਨੇ ਕਿਹਾ, ਤੁਸੀਂ ਕਿੱਥੇ ਚੱਲੇ ਹੋ। ਤਾਂ ਅਸੀਂ ਕਿਹਾ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਕੋਠੀ ਚੱਲੇ ਹਾਂ। ਮਿਸਤਰੀ ਜੀ ਨੇ ਸਾਨੂੰ ਕਿਹਾ, ਮੈਨੂੰ ਲਗਦਾ ਹੈ, ਕਿ ਜਿੰਨਾ ਚਿਰ ਸਤਿਗੁਰੂ ਜੀ ਮੇਰੇ ਤੇ ਬਖਸ਼ਸ਼ ਨਹੀਂ ਕਰਦੇ, ਉਨ੍ਹਾਂ ਚਿਰ ਨਾ ਮੈਂ ਠੀਕ ਹੋਣਾ ਹੈ, ਅਤੇ ਨਾ ਹੀ ਮੇਰੇ ਸਵਾਸ ਨਿਕਲਨੇ ਹਨ। ਤੇ ਜੇ ਨਿਕਲ ਵੀ ਗਏ ਤਾਂ ਦਰਗਾਹ ਵਿੱਚ ਧੱਕੇ ਪੈਣਗੇ। ਮਿਸਤਰੀ ਜੀ ਨੇ ਕਿਹਾ "ਹਰਦਿਆਲ ਸਿੰਘਾ, ਮੇਰੇ ਯਾਰ ਨੂੰ ਆਖੀਂ ਮੈਨੂੰ ਆ ਕੇ ਮਿਲ ਜਾਵੇ।" ਕਵੀ ਚੀਮਾਂ ਜੀ ਲਿਖਦੇ ਹਨ।

**ਤੇਰੇ ਤੋਂ ਬਿਨਾਂ ਮੈਂ ਕਿਸੇ ਤੋਂ ਨਹੀਂ ਡਰਨਾ**
**ਕਿਸੇ ਹੋਰ ਦੀ ਮੈਂ ਈਨ ਨਹੀਂ ਭਰਨਾ**
**ਤੁਸੀਂ ਭਾਵੇਂ ਬੋਲੋ ਬੁਲਾਓ ਨਾ ਮੈਨੂੰ**
**ਮੈਂ ਤੇਰੇ ਦਰ ਤੇ ਜੀਣਾ ਤੇਰੇ ਦਰ ਤੇ ਮਰਨਾ**

ਮਿਸਤਰੀ ਹਰਦਿੱਤ ਸਿੰਘ ਨੇ ਕਿਹਾ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ

ਜੀ ਨੂੰ ਆਖਿਓਂ, ਤੁਸੀਂ ਭਾਵੇਂ ਮੇਰੇ ਨਾਲ ਬੋਲੋ ਜਾਂ ਨਾ ਬੋਲੋ, ਪਰ ਮੈਂ ਤੇਰੇ ਦਰ ਤੇ ਹੀ ਜੀਣਾ ਹੈ, ਤੇ ਤੇਰੇ ਦਰ ਤੇ ਹੀ ਮਰਨਾ ਹੈ। ਅਸੀਂ ਏਨੀ ਗੱਲ ਸੁਣ ਕੇ ਦੋਵੇਂ ਕੋਠੀ ਵੱਲ ਚੱਲ ਪਏ। ਅੱਗੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕੋਠੀ ਦੇ ਬਰਾਂਡੇ ਵਿੱਚ ਇਸ ਤਰਾਂ ਖੜੇ ਨੇ ਜਿਸ ਤਰਾਂ ਕਿਸੇ ਦੀ ਉਡੀਕ ਕਰੀਦੀ ਹੈ। ਅਸੀਂ ਨਮਸ਼ਕਾਰ ਕੀਤੀ ਸ੍ਰੀ ਸਤਿਗੁਰੂ ਜੀ ਨੇ ਪੁੱਛਿਆ, "ਹਰਦਿਆਲ ਸਿੰਘਾ, ਮਿਸਤਰੀ ਜੀ ਦਾ ਕੀ ਹਾਲ ਹੈ ?" ਅਸੀਂ ਕਿਹਾ, "ਗਰੀਬ ਨਿਵਾਜ਼ ਜੀ ! ਉਹ ਤੁਹਾਨੂੰ ਯਾਦ ਕਰਦਾ ਹੈ।" ਸਤਿਗੁਰੂ ਜੀ ਨੇ ਕਿਹਾ, "ਹਰਦਿਆਲ ਸਿੰਘਾਂ, ਮਿਸਤਰੀ ਜੀ ਕੀ ਆਖਦੇ ਸਨ। ਮੇਰੇ ਯਾਰ ਨੂੰ ਆਖਿਓਂ ਮੈਨੂੰ ਇੱਕ ਵਾਰੀ ਆ ਕੇ ਮਿਲ ਜਾਵੇ ?" ਸਤਿਗੁਰੂ ਜੀ ਨੇ ਕਿਹਾ, "ਹਰਦਿਆਲ ਸਿੰਘਾ, ਮਿਸਤਰੀ ਜੀ ਨੇ ਯਾਰ ਆਖ ਕੇ ਯਾਦ ਕੀਤਾ ਹੈ। ਤੁਸੀਂ ਚੱਲੋ ਅਸੀਂ ਆਏ।" ਅਸੀਂ ਦੋਵਾਂ ਨੇ ਛੇਤੀ ਸਾਈਕਲ ਫੜੇ ਤੇ ਕੋਠੀ ਤੋਂ ਚੱਲ ਪਏ ਤੇ ਮਿਸਤਰੀ ਜੀ ਕੋਲ ਪਹੁੰਚ ਗਏ। ਮਿਸਤਰੀ ਜੀ ਨੇ ਕਿਹਾ, "ਹਰਦਿਆਲ ਸਿੰਘਾ, ਮੇਰਾ ਸੁਨੇਹਾ ਮੇਰੇ ਯਾਰ ਨੂੰ ਦਿੱਤਾ ਈ ਕਿ ਨਹੀਂ ?"

"ਸੰਤ ਜੀ ਸਤਿਗੁਰੂ ਜੀ ਤੁਹਾਡੇ ਕੋਲ ਆ ਰਹੇ ਹਨ।" ਸਾਂਈਂ ਬੁੱਲਾ ਸ਼ਾਹ ਲਿਖਦਾ ਹੈ।

**ਆਖਰ ਉਮਰੇ ਹੋਈ ਤਸੱਲਾ, ਪਲ ਪਲ ਮੰਗਣ ਨੈਣ ਤਜੱਲਾ**
**ਜੋ ਕੁਝ ਹੋਸੀ ਕਰਸੀ ਅੱਲਾ, ਬੁਲਾ ਸ਼ੌਹ ਬਿਨ ਕੁਝ ਨਾ ਭੱਲਾ**
**ਮਿਸਤਰੀ ਜੀ ਖੁਸ਼ ਹੋ ਕੇ ਆਖਣ ਲੱਗੇ।**

ਹੁਣ ਮੈਨੂੰ ਕੋਈ ਫ਼ਿਕਰ ਨਹੀਂ ਹੈ। ਮੇਰੇ ਯਾਰ ਨੇ ਮੇਰੇ ਤੇ ਮਿਹਰਵਾਨ ਹੋ ਜਾਣਾ ਹੈ। ਹੁਣ ਮੇਰਾ ਪਾਰ ਉਤਾਰਾ ਹੋ ਜਾਣਾ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਧਿਆਨ ਧਰ ਕੇ ਯਾਦ ਕਰਨ ਲੱਗੇ। ਸ੍ਰੀ ਜਾਪੁ ਸਾਹਿਬ ਜੀ ਦੇ ਪਾਠ ਵਿੱਚ ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ।

**ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ**
**ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ.**
**ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ**
**ਕੋਟਿ ਇੰਦ੍ਰ ਇੰਦ੍ਰਾਣਿ ਸਾਹੁ ਸਾਹਾਣਿ ਗਣਿੱਜੈ**

ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ
ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ

(ਜਾਪੁ ਸਾਹਿਬ)

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬੈਠਣ ਵਾਸਤੇ ਸੰਤ ਜੀ ਦੇ ਸਿਰ੍ਹਾਣੇ ਕੋਲ ਕੁਰਸੀ ਡਾਹ ਦਿੱਤੀ ਅਤੇ ਉੱਪਰ ਚਿੱਟੀ ਚਾਦਰ ਸੋਧ ਦੀ ਵਿਛਾ ਦਿੱਤੀ ਗਈ। ਸ੍ਰੀ ਸਤਿਗੁਰੂ ਜੀ ਕਿਰਪਾ ਕੀਤੀ ਦਰਸ਼ਨ ਆ ਦਿੱਤੇ। ਆ ਕੇ ਕੁਰਸੀ ਤੇ ਬੈਠ ਗਏ ਤੇ ਹੁਕਮ ਕੀਤਾ, "ਮਿਸਤਰੀ ਜੀ, ਸਿਹਤ ਦਾ ਕੀ ਹਾਲ ਆ ?" ਉਸ ਵਕਤ ਮਿਸਤਰੀ ਜੀ ਦੇ ਵੈਰਾਗ ਦਾ ਹੜ ਵਗ ਤੁਰਿਆ ਰੋ ਕੇ ਆਖਣ ਲੱਗੇ, "ਯਾਰਾ ! ਵੇਖ ਲੈ ਮੇਰਾ ਹਾਲ ਕੀ ਹੈ ?" ਸਤਿਗੁਰਾਂ ਕਿਹਾ, "ਕੋਈ ਮੈਨੂੰ ਸੇਵਾ ਦੱਸੋ।" ਮਿਸਤਰੀ ਜੀ ਨੇ ਵੈਰਾਗੀ ਅਵਸਥਾ ਵਿੱਚ ਆਖਿਆ ਕਿ ਗੁਰੂ ਜੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਬਖਸ਼ਸ਼ ਦੇ ਭੰਡਾਰੇ ਦੇ ਮਾਲਕ ਹੁਣ ਤੁਸੀਂ ਹੋ। ਮੇਰੇ ਸਾਰੇ ਔਗੁਣ ਬਖਸ਼ ਦੇਵੋ। ਸ੍ਰੀ ਸਤਿਗੁਰੂ ਜੀ ਦੇ ਨੇਤਰਾਂ ਵਿੱਚ ਜਲ ਆ ਗਿਆ ਤੇ ਮਿਸਤਰੀ ਜੀ ਦੇ ਮੱਥੇ ਤੇ ਹੱਥ ਰੱਖ ਕੇ ਬਚਨ ਕੀਤਾ, "ਸੰਤ ਜੀ, ਤੁਸੀਂ ਅੱਗੇ ਹੀ ਬਖਸ਼ੇ ਹੋਏ ਹੋ।" ਸ੍ਰੀ ਸਤਿਗੁਰੂ ਜੀ ਦਾ ਬਚਨ ਸੁਣ ਕੇ ਮਿਸਤਰੀ ਹਰਦਿੱਤ ਸਿੰਘ ਨੇ ਕਿਹਾ, "ਆ ਯਾਰਾ ! ਮੈਨੂੰ ਜੱਫੀ ਪਾ ਲੈ।" ਮਿਸਤਰੀ ਜੀ ਜੱਫੀ ਪਾਉਣ ਵਾਸਤੇ ਉੱਠਣ ਲੱਗੇ ਪਰ ਉਠਿਆ ਨਾ ਗਿਆ। ਸ੍ਰੀ ਸਤਿਗੁਰੂ ਜੀ ਨੇ ਹੁਕਮ ਕੀਤਾ। ਮਿਸਤਰੀ ਜੀ ਤੁਸੀਂ ਲੰਮੇ ਪਏ ਰਹੋ ਮੈਂ ਆਪ ਹੀ ਜੱਫੀ ਪਾ ਲੈਂਦਾ ਹਾਂ। ਸਤਿਗੁਰੂ ਜੀ ਕੁਰਸੀ ਤੋਂ ਉਠੇ ਮਿਸਤਰੀ ਜੀ ਸਿੱਧੇ ਲੰਮੇ ਪਏ ਹੋਏ ਸਨ। ਸ੍ਰੀ ਸਤਿਗੁਰੂ ਜੀ ਜੋੜਾ ਲਾਹ ਕੇ ਸੰਤ ਜੀ ਦੇ ਉੱਪਰ ਲੰਮੇ ਪੈ ਗਏ। ਬਚਨ ਕੀਤਾ, "ਸੰਤ ਜੀ ਲਓ ਜੱਫੀ ਪਾ ਲਓ।" ਸੰਤ ਜੀ ਨੇ ਸ੍ਰੀ ਸਤਿਗੁਰੂ ਜੀ ਨੂੰ ਜੱਫ਼ੀ ਪਾ ਕੇ ਬਚਨ ਕੀਤਾ, "ਹੁਣ ਕੋਈ ਫ਼ਿਕਰ ਨਹੀਂ ਰਿਹਾ। ਹੁਣ ਭਾਵੇਂ ਹੁਣੇ ਹੀ ਸਵਾਸ ਨਿਕਲ ਜਾਣ।" ਗਾਲਿਬ ਜੀ ਲਿਖਦੇ ਹਨ।

ਗੋ ਮੈ ਹਰਾ ਹਰੀਨੇ - ਸਿਤਮ - ਹਾਏ - ਰੋਜ਼ਗਾਰ
ਲੇਕਿਨ ਤਿਰੇ ਖ਼ਯਾਲ ਸੇ ਗਾਫ਼ਿਲ ਨਹੀਂ ਹਰਾ

ਹਾਲਾਂ ਕਿ ਮੈਂ ਸਾਰੀ ਦੁਨੀਆਂ ਦੇ ਸਿਤਮ ਸਹਿੰਦਾ ਰਿਹਾ। ਸਾਰੀ ਦੁਨੀਆਂ ਦੀਆਂ ਮੁਸੀਬਤਾਂ 'ਚ ਘਿਰਿਆ ਰਿਹਾ ਪਰ ਇਸ ਹਾਲਾਤ 'ਚ ਵੀ ਤੇਰੀ ਯਾਦ ਮੇਰੇ ਦਿਲ 'ਚ ਬਰਕਰਾਰ ਰਹੀ।

ਸ੍ਰੀ ਸਤਿਗੁਰੂ ਜੀ ਮਿਸਤਰੀ ਹਰਦਿੱਤ ਸਿੰਘ ਜੀ ਤੇ ਬਖ਼ਸ਼ਸ਼ ਕਰਕੇ ਕੋਠੀ ਚਲੇ ਗਏ। ਉਸ ਤੋਂ ਉਪਰੰਤ 2 ਦਿਨ ਬਾਅਦ ਸੰਤ ਹਰਦਿੱਤ ਸਿੰਘ ਚੜ੍ਹਾਈ ਕਰ ਗਏ। ਮਰਯਾਦਾ ਅਨੁਸਾਰ ਸੰਤ ਜੀ ਦੀ ਦੇਹ ਦਾ ਸਸਕਾਰ ਕੀਤਾ ਗਿਆ।

# ਸੇਠ ਮਹਿਲ ਸਿੰਘ ਜੀ ਦਾ ਸਤਿਗੁਰਾਂ ਨਾਲ ਮਿਲਾਪ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਸਮ ਗ੍ਰੰਥ ਦੀ ਬਾਣੀ ਅਕਾਲ ਉਸਤਤ ਵਿੱਚ ਅਕਾਲ ਦੀ ਉਸਤਤ ਕਰਦਿਆਂ ਹੋਇਆ ਲਿਖਦੇ ਹਨ।

**ਪ੍ਰਣਵੋ ਆਦਿ ਏਕੰਕਾਰਾ।। ਜਲ ਥਲ ਮਹੀਅਲ ਕੀਓ ਪਸਾਰਾ**
**ਆਦਿ ਪੁਰਖ ਅਬਿਗਤਿ ਅਬਿਨਾਸੀ।। ਲੋਕ ਚੱਤ੍ਰ ਦਸ ਜੋਤਿ ਪ੍ਰਕਾਸੀ**
**ਭੂਤ ਭਵਿੱਖ ਭਵਾਨ ਕਹਾਨੀ।। ਘਟ ਘਟ ਕੇ ਪਟ ਪਟ ਕੀ ਜਾਨੀ।।**
**ਏਕ ਚਿੱਤ ਜਿਹ ਇਕ ਛਿਨ ਧਿਆਇਓ।। ਕਾਲ ਫਾਸ ਕੇ ਬੀਚ ਨ ਆਇਓ।**

ਸ੍ਰੀ ਗੁਰੂ ਅਰਜਨ ਦੇਵ ਜੀ ਬਾਣੀ ਵਿੱਚ ਲਿਖਦੇ ਹਨ। (ਅਕਾਲ ਉਸਤਤ)

**ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ**
**ਸੇਵਕ ਕਉ ਗੁਰੁ ਸਦਾ ਦਇਆਲ**

**( ਅੰਗ 286)**

ਸਤਿਗੁਰੂ ਆਪਣੇ ਸਿੱਖ ਤੇ ਸਦਾ ਦਇਆਲ ਹੁੰਦਾ ਹੈ। ਹੋਰ ਕੋਈ ਵੀ ਕਿਸੇ ਤੇ ਕਿਰਪਾ ਬਖਸ਼ਸ਼ ਨਹੀਂ ਕਰ ਸਕਦਾ। ਸਿਰਫ਼ ਸਤਿਗੁਰੂ ਕਰ ਸਕਦਾ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਚਨ ਕਰਿਆ ਕਰਦੇ ਸਨ - ਭਾਈ ਸਤਿਗੁਰ ਸਿੱਖ ਨੂੰ ਛੱਡਦਾ ਨਹੀਂ, ਪਰ ਸਿੱਖ ਸਤਿਗੁਰੂ ਨੂੰ ਛੱਡ ਜਾਂਦਾ ਹੈ। ਸਤਿਗੁਰੂ ਦੇ ਹਿਰਦੇ ਵਿੱਚ ਸਿੱਖ ਦੀ ਯਾਦ ਸਦਾ ਰਹਿੰਦੀ ਹੈ। ਮੈਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਬਖਸ਼ਸ਼ ਦੀ ਗੱਲ ਕਰਨ ਲੱਗਾ ਹਾਂ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਗਰਮੀਆਂ ਦੇ ਦਿਨਾਂ ਵਿੱਚ ਮੰਡੀ ਦਰਸ਼ਨ ਦੇਣ ਦੀ ਕਿਰਪਾ ਕਰ ਰਹੇ ਸਨ। ਇੱਕ ਦਿਨ ਅਸੀਂ ਕੋਠੀ ਵਾਰੇ ਦਾ ਭੋਗ ਪਾਇਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਰਾਂਡੇ ਵਿੱਚ ਕੁਰਸੀ ਤੇ ਬੈਠਿਆਂ ਹੋਇਆ ਬਚਨ ਕੀਤਾ। ਕੋਲ ਭਾਈ ਵਜ਼ੀਰ ਸਿੰਘ ਮੈਂ ਵੀ ਤੇ ਹੋਰ ਕੋਈ ਦੋ ਚਾਰ ਸਰੀਰ ਬੈਠੇ ਹੋਏ ਸਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਚਨ ਕੀਤਾ, "ਭਾਈ ਜੀ, ਭੁੱਖ ਦੇ ਹੱਥੋਂ ਤੰਗ ਆ ਕੇ ਸਿੱਖ

ਗੁਰੂ ਗੋਬਿੰਦ ਸਿੰਘ ਜੀ ਨੂੰ ਬੇਦਾਵਾ ਲਿਖ ਦੇ ਆਏ ਸਨ। ਉਹਨਾਂ ਨੇ ਕਿਹਾ ਕਿ ਨਾ ਅਸੀਂ ਤੁਹਾਡੇ ਸਿੱਖ ਤੇ ਨਾ ਤੁਸੀਂ ਸਾਡੇ ਗੁਰੂ। ਪਰ ਸਤਿਗੁਰਾਂ ਨੇ ਇਹ ਨਹੀਂ ਕਿਹਾ ਸੀ ਕਿ ਤੁਸੀਂ ਸਾਡੇ ਸਿੱਖ ਨਹੀਂ, ਤੇ ਅਸੀਂ ਤੁਹਾਡੇ ਗੁਰੂ ਨਹੀਂ। ਸਗੋਂ ਚੱਪਾ ਜਿਹਾ ਕਾਗ਼ਜ਼ ਆਪਣੀ ਛਾਤੀ ਨਾਲ ਲਾ ਕੇ ਰੱਖ ਲਿਆ ਸੀ। ਸਿੱਖ ਆਪਣੀ ਮਰਜ਼ੀ ਨਾਲ ਗੁਰੂ ਤੋਂ ਪਿੱਛੇ ਹੱਟ ਜਾਂਦਾ ਹੈ। ਪਰ ਗੁਰੂ ਸਿੱਖ ਨੂੰ ਕਦੇ ਪਿੱਛੇ ਨਹੀਂ ਹਟਣ ਦਿੰਦਾ।" ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਭਾਈ ਵਜ਼ੀਰ ਸਿੰਘ ਜੀ ਨਾਲ ਬਚਨ ਕਰਦਿਆਂ ਕਿਹਾ, "ਭਾਈ ਜੀ, ਮੈਂ ਸਤਿਗੁਰੂ ਹਰੀ ਸਿੰਘ ਜੀ ਦੇ ਚੁਬਾਰੇ ਵਿੱਚ ਜਾ ਕੇ ਦਰਵਾਜ਼ਾ ਬੰਦ ਕਰਕੇ ਗਲ ਚ ਰੁਮਾਲੀ ਪਾ ਅਰਦਾਸ ਕਰਕੇ ਇਹ ਮੰਗ ਮੰਗੀ ਹੋਈ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮੇਰੀ ਅਰਜ਼ ਹੈ। ਜਿੰਨਾ ਚਿਰ ਮੈਂ ਆਪ ਜੀ ਦੇ ਪਹਿਰੇ ਤੇ ਹਾਂ ਮੇਰੇ ਤੇ ਕਿਰਪਾ ਕਰੋ ਮੇਰੇ ਕੋਲੋ ਕੋਈ ਸਿੱਖ ਤਨਖਾਹੀ ਨਾ ਹੋਵੇ। ਜੋ ਭਾਈ ਜੀ ਮੇਰਾ ਮਨ ਕਹਿੰਦਾ ਹੈ ਕਿ ਮੈਂ ਕਿਸੇ ਸਿੱਖ ਨੂੰ ਤਨਖਾਹੀਆ ਨਾ ਕਰਾਂ।"

ਨਾਮਧਾਰੀ ਪੰਥ ਵਿੱਚ ਆਮ ਸਰੀਰ ਸੇਠ ਮਹਿਲ ਸਿੰਘ ਜੀ ਨੂੰ ਜਾਣਦੇ ਸਨ। ਜਿੰਨਾ ਦਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਬਹੁਤ ਪਿਆਰ ਸੀ। ਸੇਠ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਬਚਨ ਮੰਨ ਕੇ ਪਾਕਿਸਤਾਨ ਤੇ ਭਾਰਤ ਵੰਡ ਤੋਂ ਪਹਿਲਾਂ ਹੀ ਡੇਰਾ ਮੰਡੀ ਲੈ ਆਏ ਸਨ। ਸੇਠ ਜੀ ਭਾਣੇ ਦੇ ਵੀ ਬਹੁਤ ਬਚਨ ਦੱਸਿਆ ਕਰਦੇ ਸਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਬਚਨ ਵੀ ਸੇਠ ਜੀ ਨੂੰ ਬਹੁਤ ਯਾਦ ਸਨ। ਪਰ ਕਿਸੇ ਕਾਰਨ ਕਰਕੇ ਸੇਠ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸੋਂ ਪਿਛਾਂਹ ਹੱਟ ਗਏ। ਮੰਡੀ ਵਿੱਚ ਰਹਿੰਦਿਆਂ ਵੀ ਸ੍ਰੀ ਸਤਿਗੁਰੂ ਜੀ ਕੋਲ ਨਹੀਂ ਆਉਂਦੇ ਸਨ। ਪਰ ਸਤਿਗੁਰੂ ਜੀ ਨੇ ਜਦੋਂ ਸ਼ਹਿਰ ਆਉਣਾ ਤਾਂ ਸੇਠ ਜੀ ਨੇ ਸਤਿਗੁਰਾਂ ਦੇ ਦੂਰੋਂ ਦਰਸ਼ਨ ਕਰਕੇ ਸਿਰ ਨਿਵਾ ਦੇਣਾ। ਸੇਠ ਜੀ ਨੂੰ ਕਈ ਵਾਰੀ ਸਤਿਗੁਰੂ ਜੀ ਨੇ ਦੀਵਾਨ ਵਿੱਚ ਬਚਨ ਕਰਦਿਆਂ ਯਾਦ ਕਰ ਲੈਣਾ। ਸ੍ਰੀ ਸਤਿਗੁਰੂ ਜੀ ਨੂੰ ਸੇਠ ਜੀ ਨੇ ਭਾਵੇਂ ਵਿਸਾਰ ਦਿੱਤਾ ਸੀ, ਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੇਠ ਜੀ ਨੂੰ ਦਿਲ ਵਿੱਚੋਂ ਨਹੀਂ ਵਿਸਾਰਿਆ ਸੀ। ਸਾਵਣ ਮਹੀਨੇ ਦੇ ਦਿਨ ਸਨ ਮੰਡੀ ਵਾਲੀ ਧਰਮਸ਼ਾਲਾ ਅਜੇ ਬਣੀ ਨਹੀਂ ਸੀ। ਇੱਕ ਦਿਨ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਵਾਰੇ ਦਾ ਕੀਰਤਨ ਧਰਮਸ਼ਾਲਾ ਵਿੱਚ ਸ਼ੁਰੂ ਹੋਇਆ।

ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ
ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ
ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ
ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ।

(ਅੰਗ 448)

ਜਿੰਨਾ ਚਿਰ ਵਾਰਾ ਲੱਗਾ ਰਿਹਾ ਬਾਰਸ਼ ਨਾ ਹੋਈ। ਕੁਝ ਚਿਰ ਮਗਰੋਂ ਥੋੜੀ ਥੋੜੀ ਬਾਰਸ਼ ਹੋਣ ਲੱਗ ਪਈ ਸੀ। ਸ੍ਰੀ ਸਤਿਗੁਰੂ ਜੀ ਬਚਨ ਕੀਤਾ, "ਚਲੋ, ਅੱਜ ਪੈਦਲ ਹੀ ਚਲਦੇ ਹਾਂ।" ਬਾਰਸ਼ ਵਿੱਚ ਸ੍ਰੀ ਸਤਿਗੁਰੂ ਜੀ ਕੁਝ ਸਰੀਰਾਂ ਨਾਲ ਤੁਰ ਪਏ। ਜਿਸ ਵਕਤ ਸਤਿਗੁਰੂ ਜੀ ਬਜ਼ਾਰ ਵਿੱਚ ਆਏ ਉਸ ਵਕਤ ਸੇਠ ਮਹਿਲ ਸਿੰਘ ਆਪਣੀ ਦੁਕਾਨ ਤੇ ਖੜੇ ਸਨ। ਸਤਿਗੁਰੂ ਜੀ ਦੇ ਆਉਂਦਿਆਂ ਦੇ ਦਰਸ਼ਨ ਕਰ ਰਹੇ ਸਨ। ਜਦੋਂ ਸ੍ਰੀ ਸਤਿਗੁਰੂ ਜੀ ਦੁਕਾਨ ਕੋਲੋਂ ਲੰਘਣ ਲੱਗੇ ਤਾਂ ਅੱਗੇ ਨਾ ਲੰਘਿਆ ਗਿਆ। ਸਿੱਧਾ ਸੇਠ ਜੀ ਦੀ ਦੁਕਾਨ ਵਿੱਚ ਜਾ ਚਰਨ ਪਾਏ। ਸੇਠ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਛੇਤੀ ਨਾਲ ਜੱਫੀ ਪਾ ਲਈ, ਸ੍ਰੀ ਹਜੂਰ ਨੇ ਸੇਠ ਜੀ ਨੂੰ ਜੱਫੀ ਪਾਈ, ਇਸ ਵਕਤ ਨੂੰ ਮੈਂ ਤੇ ਹੋਰ ਸੰਗਤ ਜਿਹੜੀ ਓਥੇ ਖੜੀ ਸੀ ਜਾਣਦੀ ਹੈ, ਕਿ ਸੇਠ ਜੀ ਦੀਆਂ ਭੁੱਬਾਂ ਨਿਕਲ ਗਈਆਂ ਸਨ। ਉਸ ਵਕਤ ਨਾਲ ਦੇ ਦੁਕਾਨਦਾਰ ਥੜ੍ਹੇ ਤੇ ਖੜ ਕੇ ਇਸ ਗੁਰੂ ਸਿੱਖ ਦੇ ਮਿਲਾਪ ਨੂੰ ਦੇਖ ਰਹੇ ਸਨ। ਸੇਠ ਜੀ ਸਮੇਤ ਸਾਰੇ ਸਰੀਰ ਵੈਰਾਗੀ ਹੋ ਗਏ। ਸਤਿਗੁਰੂ ਜੀ ਦੇ ਨੇਤਰਾਂ ਵਿੱਚੋਂ ਜਲ ਦੇ ਸੋਮੇ ਫੁੱਟ ਪਏ। ਸ੍ਰੀ ਸਤਿਗੁਰੂ ਜੀ ਨੇ ਵੈਰਾਗੀ ਮਨ ਨਾਲ ਬਚਨ ਕੀਤਾ, "ਸੇਠ ਜੀ, ਤੁਹਾਡੇ ਦਰਸ਼ਨ ਕਰਕੇ ਮੇਰੇ ਕੋਲੋਂ ਅੱਗੇ ਨਹੀਂ ਲੰਘਿਆ ਗਿਆ। ਮੇਰੇ ਪੈਰ ਏਥੇ ਹੀ ਰੁਕ ਗਏ ਹਨ। ਤੁਹਾਨੂੰ ਮਿਲਣ ਲਈ ਬਹੁਤ ਮਨ ਕਰਦਾ ਸੀ।" ਸ੍ਰੀ ਸਤਿਗੁਰੂ ਜੀ ਨੇ ਸੇਠ ਜੀ ਦੀ ਪਿੱਠ ਤੇ ਹੱਥ ਧਰਿਆ ਹੋਇਆ ਹੈ, ਨਾਲੇ ਬਚਨ ਕਰੀ ਜਾਂਦੇ ਹਨ। ਸੇਠ ਜੀ ਦੇ ਨੇਤਰਾਂ ਵਿੱਚੋਂ ਜਲ ਵਗਣੋਂ ਅਜੇ ਬੰਦ ਨਹੀਂ ਸੀ ਹੋਇਆ।

ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ ਵਿਛੋੜੇ ਦਾ ਉਸ ਨੂੰ ਪਤਾ ਹੁੰਦਾ ਹੈ ਜਿਸ ਨੂੰ ਪਿਆ ਹੋਵੇ। ਸੇਠ ਜੀ ਨੇ ਅਰਜ਼ ਕੀਤੀ, "ਦੀਨ ਦਇਆਲ ਜੀ, ਅਸੀਂ ਗੁਨਾਹੀਂ ਹਾਂ। ਐਬਾਂ ਦੇ ਭਰੇ ਹੋਏ ਆਂ। ਤੁਸੀਂ ਦਿਆਲੂ ਹੋ ਬਖਸ਼ ਦਿਉ। ਕਵੀ

ਸ਼ਾਹ ਹੁਸੈਨ ਲਿਖਦਾ ਹੈ।

**ਮੇਰੇ ਸਾਹਿਬਾ ਮੈਂ ਤੇਰੀ ਹੋ ਮੁੱਕੀ ਆਂ**
**ਮਨੋਂ ਨਾ ਵਿਸਾਰੀ ਮੈਨੂੰ ਮੈਂ ਹਰ ਗੱਲੋਂ ਚੁੱਕੀ ਆਂ**
**ਔਗੁਣਹਾਰੀ ਕੋ ਗੁਣ ਨਾਂਹੀ ਬਖਸ਼ ਕਰੇ ਤਾਂ ਛੁੱਟੀ ਆਂ**
**ਜਿਉਂ ਭਾਵੇਂ ਤਿਉਂ ਰਾਖੁ ਪਿਆਰੇ ਦਾਮਨ ਤੇਰੇ ਲੁੱਕੀ ਆਂ**
**ਜੇ ਤੂੰ ਨਜ਼ਰ ਮਿਹਰ ਦੀ ਭਾਲੇ ਚੜ ਚੌਬਾਰੇ ਸੁੱਤੀ ਆਂ**
**ਕਹੇ ਹੁਸੈਨ ਫਕੀਰ ਸਾਂਈ ਦਾ ਦਰ ਤੇਰੇ ਦੀ ਕੁੱਤੀ ਆਂ।**

ਸੇਠ ਜੀ ਨੇ ਆਜ਼ਜ ਹੋ ਕੇ ਬੇਨਤੀ ਕੀਤੀ ਤਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਵਾਲੀ ਤੁੱਕ ਨੂੰ ਸਫ਼ਲ ਕਰਦਿਆਂ, ''ਸਤਿਗੁਰੂ ਸਿਖ ਤੇ ਸਦਾ ਦਇਆਲ'' ਸੇਠ ਜੀ ਨੂੰ ਘੁੱਟ ਕੇ ਗਲ ਨਾਲ ਲਾ ਲਿਆ। ਸੇਠ ਮਹਿਲ ਸਿੰਘ ਜੀ ਨੂੰ ਖੁਸ਼ੀਆਂ ਬਖ਼ਸ਼ ਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕਾਰ ਵਿੱਚ ਬੈਠ ਕੇ ਕੋਠੀ ਵੱਲ ਚਲੇ ਗਏ।

# ਸੰਤ ਸੋਹਣ ਸਿੰਘ ਜੀ ਨੂੰ ਮੰਡੀ ਦੋਵਾਂ ਸਤਿਗੁਰਾਂ ਦੇ ਦਰਸ਼ਨ

ਗੁਰਬਾਣੀ ਵਿੱਚ ਪਾਠ ਆਉਂਦਾ ਹੈ।

**ਸੰਤ ਮੰਡਲ ਮਹਿ ਹਰਿ ਮਨਿ ਵਸੈ**
**ਸੰਤ ਮੰਡਲ ਮਹਿ ਦੁਰਤੁ ਸਭੁ ਨਸੈ**
**ਸੰਤ ਮੰਡਲ ਮਹਿ ਨਿਰਮਲ ਰੀਤਿ**
**ਸੰਤ ਸੰਗਿ ਹੋਇ ਏਕ ਪਰੀਤਿ**
**ਸੰਤ ਮੰਡਲ ਠਾਕੁਰ ਬਿਸ੍ਰਾਮੁ**
**ਨਾਨਕ ਓਤਿ ਪੋਤਿ ਭਗਵਾਨੁ।।**

(ਅੰਗ 1146)

ਸ੍ਰੀ ਗੁਰੂ ਜੀ ਦੀ ਗੁਰਬਾਣੀ ਵਿੱਚ ਪਾਠ ਆਉਂਦਾ ਹੈ।

**ਗੁਰੂ ਗੁਰੂ ਗੁਰੁ ਕਰਿ ਮਨ ਮੋਰ**
**ਗੁਰੂ ਬਿਨਾ ਮੈ ਨਾਹੀ ਹੋਰ।।**

ਸੰਤ ਸੋਹਣ ਸਿੰਘ ਜਿੰਨਾ ਦਾ ਜਨਮ ਲਾਲੇ ਮੂਸੇ ਸੰਮਤ 1953 ਵਿੱਚ ਹੋਇਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸੰਮਤ 1991 ਵਿੱਚ ਰਾਵਲਪਿੰਡੀ ਜਾਣ ਦਾ ਪ੍ਰੋਗਰਾਮ ਬਣਿਆ। ਸਾਧ ਸੰਗਤ ਨੂੰ ਬਹੁਤ ਖੁਸ਼ੀਆਂ ਹੋਈਆਂ। ਸ੍ਰੀ ਸਤਿਗੁਰੂ ਜੀ ਨੇ ਰਾਵਲਪਿੰਡੀ ਦਰਸ਼ਨ ਦੇਣ ਦੀ ਕਿਰਪਾ ਕੀਤੀ। ਲਾਲੇ ਮੂਸੇ ਦੀ ਸਾਧ ਸੰਗਤ ਨੂੰ ਪਤਾ ਲੱਗਾ ਕਿ ਸਤਿਗੁਰੂ ਜੀ ਪਿੰਡ ਲਾਲੇ ਮੂਸੇ ਆ ਰਹੇ ਹਨ। ਸ੍ਰੀ ਸਤਿਗੁਰੂ ਜੀ ਰਾਵਲਪਿੰਡੀ ਆ ਗਏ। ਲਾਲੇ ਮੂਸੇ ਦੀ ਸਾਧ ਸੰਗਤ ਨੇ ਸੰਤ ਹਰਨਾਮ ਸਿੰਘ ਜੀ ਨੂੰ ਅਰਜ਼ ਕਰਨ ਵਾਸਤੇ ਭੇਜਿਆ। ਸਤਿਗੁਰੂ ਜੀ ਨੇ ਲਾਲੇ ਮੂਸੇ ਦਰਸ਼ਨ ਦੇਣ ਦੀ ਮਨਜ਼ੂਰੀ ਦੇ ਦਿੱਤੀ। ਮਨਜ਼ੂਰੀ ਮਿਲਣ ਕਾਰਨ ਸੰਤ ਹਰਨਾਮ ਸਿੰਘ ਜੀ ਤੇ ਹੋਰ ਸਾਧ ਸੰਗਤ ਨੂੰ ਖੁਸ਼ੀਆਂ ਚੜ੍ਹ ਗਈਆਂ।

ਰਾਵਲਪਿੰਡੀ ਮੇਲੇ ਦਾ ਭੋਗ ਪੈਣ ਤੋਂ ਬਾਅਦ ਲਾਲੇ ਮੂਸੇ ਸੁਨੇਹਾ ਭੇਜ ਦਿੱਤਾ, ਕਿ ਸਤਿਗੁਰੂ ਜੀ ਏਥੇ ਆ ਰਹੇ ਹਨ। ਸਾਧ ਸੰਗਤ ਨੇ ਪ੍ਰੋਗਰਾਮ ਬਣਾਇਆ ਕਿ ਸਤਿਗੁਰੂ ਜੀ ਦਾ ਢੋਲਕੀ ਛੈਣਿਆਂ ਨਾਲ ਸ਼ਬਦ ਪੜ੍ਹ ਕੇ ਸਵਾਗਤ ਕੀਤਾ ਜਾਵੇ। ਪਰ ਸੰਤ ਸੋਹਣ ਸਿੰਘ ਜੀ ਦੱਸਦੇ ਹਨ, ਕਿ ਮੇਰੇ ਮਨ ਵਿੱਚ ਇਹ ਗੱਲ ਆ ਗਈ ਕਿ ਸਤਿਗੁਰੂ ਜੀ ਆਪ ਨਹੀਂ ਆ ਸਕਦੇ। ਅਸੀਂ ਜ਼ਰੂਰ ਲੈਣ ਜਾਣਾ ਹੈ। ਅਜੇ ਸਾਜ ਕੱਠੇ ਕਰ ਰਹੇ ਸਾਂ ਕਿ ਸਤਿਗੁਰੂ ਜੀ ਆ ਗਏ। ਜਿਸ ਵਕਤ ਸੰਤ ਸੋਹਣ ਸਿੰਘ ਜੀ ਨੇ ਜਾ ਕੇ ਦਰਸ਼ਨ ਕੀਤੇ ਭੁੱਬਾਂ ਨਿਕਲ ਗਈਆਂ। ਸਤਿਗੁਰੂ ਜੀ ਨੇ ਸੰਤ ਸੋਹਣ ਸਿੰਘ ਜੀ ਨੂੰ ਆਖਿਆ, "ਸੰਤ ਜੀ, ਤੁਸੀਂ ਆਪਣੇ ਅੰਦਰ ਨਿਗਾ ਮਾਰੋ ਕਿ ਤੁਹਾਡੇ ਹਿਰਦੇ ਵਿੱਚ ਕੀ ਆਇਆ ਸੀ ?" ਇਸ ਘਟਨਾ ਤੋਂ ਮਗਰੋਂ ਪਾਕਿਸਤਾਨ ਬਣ ਗਿਆ। ਸੰਤ ਸੋਹਣ ਸਿੰਘ ਜੀ ਹੁਕਮ ਅਨੁਸਾਰ ਮੰਡੀ ਆ ਗਏ। ਸਾਧ ਸੰਗਤ ਨੇ ਸੰਤ ਸੋਹਣ ਸਿੰਘ ਜੀ ਨੂੰ ਮੰਡੀ ਗੁਰਦਵਾਰੇ ਗ੍ਰੰਥੀ ਦੀ ਸੇਵਾ ਬਖ਼ਸ਼ ਦਿੱਤੀ। ਮੰਡੀ ਦੀ ਸਾਧ ਸੰਗਤ ਉਸ ਵੇਲੇ ਸਵੇਰ ਸ਼ਾਮ ਨਿੱਤਨੇਮ ਕਰਿਆ ਕਰਦੀ ਸੀ। ਮੰਡੀ ਬਿਆਸਾ ਦਰਿਆ ਦੇ ਕੰਢੇ ਇੱਕ ਛੋਟਾ ਜਿਹਾ ਮੰਦਰ ਹੈ। ਸੰਤ ਸੋਹਣ ਸਿੰਘ ਜੀ ਮੰਦਰ ਵਿੱਚ ਜਾ ਕੇ ਪਾਠ ਕਰਿਆ ਕਰਦੇ ਸਨ। ਇੱਕ ਦਿਨ ਸੰਤ ਸੋਹਣ ਸਿੰਘ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਅਰਜ਼ ਕੀਤੀ। ਗਰੀਬ ਨਿਵਾਜ਼ ਜੀ ਕਈ ਸਾਲ ਮੰਡੀ ਆਇਆ ਨੂੰ ਹੋ ਗਏ ਹਨ। ਪਰ ਅਜੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਹੀਂ ਹੋਏ। ਸਤਿਗੁਰੂ ਨੇ ਬਚਨ ਕੀਤਾ । ਸੰਤ ਜੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਤੁਹਾਨੂੰ ਅਸੀਂ ਕਰਵਾਂਵਾਂਗੇ। ਜਿੰਨਾ ਦਰਸ਼ਨਾਂ ਦੀ ਬਾਬਤ ਤੁਸੀਂ ਤਰਸਦੇ ਹੋ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸਖ਼ਸ਼ੀਅਤ ਬਾਰੇ ਇੱਕ ਕਵੀ ਲਿਖਦਾ ਹੈ।

ਮੁੱਖ ਬੜਾ ਆਬ ਹੈ, ਜਿਉਂ ਕਮਲ ਗੁਲਾਬ ਹੈ,<br>
ਸਰੀਰ ਖਾਸ ਭਾਗ ਹੈ, ਜੋ ਆਪ ਨਿਰੰਕਾਰ ਹੈ<br>
ਸੰਗਤ ਕੇ ਬੀਚ ਬੈਠੇ, ਸੋਭਤੇ ਹੈ ਏਸ ਤੌਰ<br>
ਤਾਰਿਆਂ ਕੇ ਬੀਚ ਜੈਸੇ, ਸ਼ਸ਼ੀ ਕਾ ਆਕਾਰ ਹੈ।<br>
ਸੋਂਹਦੀ ਗ੍ਰੀਵਾ ਉੱਚੀ, ਜੈਸੇ ਸਰੂ ਬਾਗ ਵਿੱਚ

ਕੋਮਲ ਸੇ ਅੰਗ, ਰੰਗ ਕਨਕ ਸਮਾਰ ਹੈ
ਕੱਟੇ ਜਾਂਦੇ ਪਾਪ, ਕਈ ਜਨਮਾਂ ਦੇ ਕਵੀ ਸਿੰਘਾਂ
ਜਿਹੜਾ ਨੈਣੀ ਦੇਖੇ, ਇੱਕ ਵਾਰ ਹੀ ਨਿਹਾਰ ਹੈ।

ਸੰਤ ਸੋਹਣ ਸਿੰਘ ਜੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿੱਤ ਇਕਾਂਤ ਜਗ੍ਹਾ ਤੇ ਪਾਠ ਕਰਿਆ ਕਰਦੇ ਸਨ। ਇੱਕ ਦਿਨ ਪਾਠ ਕਰਦਿਆਂ ਗੁਰਬਾਣੀ ਦੀ ਪੰਗਤੀ ਆ ਗਈ।

ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ
ਜਿਉ ਤ੍ਰਿਖਾ ਵੰਤੁ ਬਿਨੁ ਨੀਰ

(ਅੰਗ 861)

ਸੰਤ ਜੀ ਨੇ ਦੱਸਿਆ ਕਿ ਜਦੋਂ ਮੇਰੇ ਅੱਗੇ ਇਹ ਪੰਗਤੀ ਆ ਗਈ ਤਾਂ ਮੇਰਾ ਮਨ ਵੈਰਾਗੀ ਹੋ ਗਿਆ ਤੇ ਮੇਰੀ ਜ਼ੁਬਾਨ ਪਾਠ ਕਰਨ ਤੋਂ ਰੁਕ ਗਈ। ਮੇਰੇ ਅੰਦਰ ਇਹ ਪੰਗਤੀ ਬੋਲੀ ਜਾਵੇ ਏਸੇ ਤਰ੍ਹਾਂ ਕਰਦਿਆਂ - ਕਰਦਿਆਂ ਦਿਨ ਦੇ 11 ਵਜ ਗਏ। ਸੰਤ ਸੋਹਣ ਸਿੰਘ ਜੀ ਨੇ ਦੱਸਿਆ ਕਿ ਪਤਾ ਨਹੀਂ ਕੀ ਕਾਹਲ ਹੈ ਅੱਜ ਸਾਡੇ ਅੰਦਰ। ਸਤਿਗੁਰੂ ਦਰਸ਼ਨਾਂ ਦੀ ਖਿੱਚ ਪਈ ਜਾਂਦੀ ਹੈ। ਇਸ ਵੈਰਾਗ ਨੇ ਸੰਤ ਜੀ ਦੀਆਂ ਅੱਖੀਆਂ ਜਲ ਨਾਲ ਭਰ ਦਿੱਤੀਆਂ। ਵੈਰਾਗੀ ਹੋ ਕੇ ਆਖਣ ਲੱਗ ਪਏ, "ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ! ਆਪ ਜੀ ਦਾ ਬਚਨ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਅਸੀਂ ਕਰਵਾਂਵਗੇ। ਕੀ ਮੇਰੇ ਸਵਾਸ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਤੋਂ ਬਗੈਰ ਹੀ ਨਿਕਲ ਜਾਣਗੇ ?" ਸੰਤ ਸੋਹਣ ਸਿੰਘ ਜੀ ਨੇ ਮੰਦਰ ਵਿੱਚ ਬੈਠਿਆਂ ਤਰਲੇ ਵਾਸਤੇ ਪਾਏ। ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦੇਣ ਦੀ ਕਿਰਪਾ ਕਰੋ। ਜਦੋਂ ਸੰਤ ਸੋਹਣ ਸਿੰਘ ਜੀ ਦੀ ਬਾਹਰਲੀ ਗੱਲ ਮੁੱਕ ਗਈ ਤਾਂ ਅੰਦਰ ਦੀ ਤਾਰ ਖੜਕ ਪਈ। ਕਵੀ ਹਾਸ਼ਮ ਜੀ ਲਿਖਦੇ ਹਨ।

ਚੰਦਾ ! ਚਮਕ ਵਿਖਾਲ ਨਾ ਸਾਨੂੰ ਅਤੇ ਨਾ ਕਰ ਮਾਣ ਵਧੇਰਾ
ਤੈਂ ਜੇਹੇ ਲੱਖ ਚੜਨ ਅਸਾਂ ਨੂੰ ਪਰ ਸੱਜਣਾ ਬਾਝ ਹਨੇਰਾ
ਜਿਸ ਡਿੱਠਿਆਂ ਦਿਲ ਰੌਸ਼ਨ ਹੋਵੇ ਉਹ ਹੁਸਨ ਨਹੀਂ ਅੱਜ ਤੇਰਾ

ਹਾਸ਼ਮ ਬਾਝ ਤੁਸਾਂ ਦੁਖ ਪਾਇਆ, ਝਬ ਆ ਮਿਲ ਸਾਜਨ ਮੇਰਾ

ਸੰਤ ਸੋਹਣ ਸਿੰਘ ਜੀ ਸਤਿਗੁਰੂ ਦਰਸ਼ਨ ਲਈ ਤਰਲੇ ਵਾਸਤੇ ਪਾਉਣ ਲੱਗ ਪਏ। ਅੱਖਾਂ ਬੰਦ ਕਰਕੇ ਧਿਆਨ ਧਰਿਆ। ਅਚਾਨਕ ਕੀ ਵੇਖਿਆ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮੰਦਰ ਵਿੱਚ ਸੰਤਾਂ ਦੇ ਸਾਹਮਣੇ ਬੈਠੇ। ਸੰਤ ਜੀ ਨੇ ਅੱਖਾਂ ਖੋਲ੍ਹੀਆਂ ਤਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਕੇ ਧਾਹਾਂ ਨਿਕਲ ਗਈਆਂ ਤੇ ਆਖਿਆ, "ਸੱਚੇ ਪਾਤਸ਼ਾਹ ! ਤੁਹਾਡਾ ਮੇਰੇ ਨਾਲ ਬਚਨ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਤੈਨੂੰ ਦਰਸ਼ਨ ਕਰਵਾਂਵਗੇ।" ਏਨੀ ਗੱਲ ਕਹਿਣ ਦੀ ਦੇਰ ਸੀ ਕਿ ਸੰਤ ਸੋਹਣ ਸਿੰਘ ਜੀ ਦੇ ਅੱਖ ਝਪਕਦਿਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੱਜੇ ਪਾਸੇ ਵੱਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਏ। ਸੰਤ ਸੋਹਣ ਸਿੰਘ ਜੀ ਨੂੰ ਦੋਵਾਂ ਸਤਿਗੁਰਾਂ ਦੇ ਮੰਦਰ ਵਿੱਚ ਮੰਡੀ ਦਰਸ਼ਨ ਹੋਏ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਰਸਨਾ ਤੋਂ ਬਚਨ ਕਰਦਿਆਂ ਆਖਿਆ, "ਸੋਹਣ ਸਿੰਘਾ, ਪ੍ਰਤਾਪ ਸਿੰਘ ਦੇ ਚਰਨ ਪੂਜਣਯੋਗ ਹੈ। ਇਹ ਮੇਰਾ ਹੀ ਰੂਪ ਹਨ। ਮੇਰੇ ਵਿੱਚ ਤੇ ਇਹਨਾਂ ਵਿੱਚ ਕੋਈ ਫ਼ਰਕ ਨਹੀਂ ਹੈ।" ਸੰਤ ਜੀ ਨੇ ਦੱਸਿਆ ਜਿਸ ਵਕਤ ਸਤਿਗੁਰੂ ਜੀ ਦੇ ਦਰਸ਼ਨ ਹੋਏ। ਮੰਦਰ ਵਿੱਚ ਪ੍ਰਕਾਸ਼ ਹੀ ਪ੍ਰਕਾਸ਼ ਸੀ। ਸਾਡੇ ਕੋਲੋਂ ਝੱਲਿਆ ਨਹੀਂ ਗਿਆ। ਮੇਰੇ ਅੰਦਰੋਂ ਆਪ ਮੁਹਾਰੇ ਅਵਾਜ਼ ਨਿਕਲੀ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ, ਧੰਨ ਸਤਿਗੁਰੂ ਰਾਮ ਸਿੰਘ ਜੀ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਵਾ ਕੇ ਆਪਣਾ ਬਚਨ ਪੂਰਾ ਕੀਤਾ। ਸੰਤ ਸੋਹਣ ਸਿੰਘ ਜੀ ਨੂੰ ਪਤਾ ਨਹੀਂ ਸੀ, ਕਿ ਮੈਂ ਚੜ੍ਹਾਈ ਕਰ ਜਾਣਾ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਤ ਜੀ ਦਾ ਆਖਰੀ ਵਕਤ ਦੇਖ ਕੇ ਦਰਸ਼ਨ ਕਰਵਾ ਦਿੱਤੇ। ਸੰਤ 78 ਸਾਲ ਦੀ ਉਮਰ ਭੋਗ ਚੜ੍ਹਾਈ ਕਰ ਗਏ। ਚੜ੍ਹਾਈ ਕਰਨ ਤੋਂ ਇੱਕ ਦਿਨ ਪਹਿਲਾਂ ਰੋਂਦਿਆਂ ਹੋਇਆਂ ਸੰਤ ਜੀ ਨੇ ਇਹ ਸਾਖੀ ਮੈਨੂੰ ਲਿਖਵਾਈ ਸੀ। ਦਰਸ਼ਨਾਂ ਦਾ ਵਾਅਦਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪਹਿਲਾਂ ਕੀਤਾ ਸੀ ਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜੋਤੀ ਜੋਤ ਸਮਾਉਣ ਤੋਂ ਬਾਅਦ ਸੰਮਤ 2031 ਵਿੱਚ 15 ਸਾਲ ਬਾਅਦ ਆਪ ਵੀ ਦਰਸ਼ਨ ਦਿੱਤੇ, ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਵੀ ਕਰਵਾਏ।



## ਲੇਖਕ : ਜਥੇਦਾਰ ਸੇਵਾ ਸਿੰਘ ਮੰਡੀ

ਗੁਰੂ ਜੱਸ ਰੂਪੀ ਅਗਾਧ ਸਾਗਰ ਦਾ ਅੰਤ ਪਾਉਣਾ ਕਿਸੇ ਜੀਵ ਦੇ ਵੱਸ ਦੀ ਗੱਲ ਨਹੀਂ ਹੈ! ਪਰ ਗੁਰੂ ਪ੍ਰੇਮ ਵਿਚ ਗੁੱਧੀਆਂ ਆਤਮਾਵਾਂ ਆਪਣੇ ਪ੍ਰੀਤਮ ਪਿਆਰੇ ਦੀਆਂ ਕਥਾ ਕਹਾਣੀਆਂ ਕਹਿਣ ਲਈ, ਆਪ ਮੁਹਾਰੇ ਹੀ ਉਤਸ਼ਾਹਿਤ ਹੋ ਉੱਠਦੀਆਂ ਹਨ। ਹੱਥਲੀ ਪੁਸਤਕ 'ਸ੍ਰੀ ਪ੍ਰਤਾਪ ਮਹਿਮਾ' ਵੀ ਏਸੇ ਬੇਰੋਕ ਉਮੰਗ ਪ੍ਰਵਾਹ ਦਾ ਨਤੀਜਾ ਹੈ। ਜਿਸਨੂੰ ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ ਨੇ ਸੰਪਾਦਿਤ ਕੀਤਾ ਹੈ। ਇਸ ਪੁਸਤਕ ਦੇ ਲੇਖਕ ਜਥੇਦਾਰ ਸੇਵਾ ਸਿੰਘ ਜੀ ਮੰਡੀ ਹਨ। ਤਹਰੀਰੀ ਖੇਤਰ ਵਿਚ ਇਹ ਉਹਨਾਂ ਦੀ ਪਲੇਠੀ ਪੁਸਤਕ ਹੈ। ਦਸੰਬਰ 1996 ਵਿਚ ਉਹ ਗੁਰੂ ਚਰਨਾਂ ਵਿਚ ਜਾ ਬਿਰਾਜੇ ਸਨ। ਉਨ੍ਹਾਂ ਦੀ ਮਿੱਠੀ ਯਾਦ ਨੂੰ ਤਾਜ਼ਾ ਕਰਦਿਆਂ ਹੋਇਆਂ ਉਨ੍ਹਾਂ ਦੇ ਸੁਯੋਗ ਸਪੁੱਤ੍ਰ ਜਥੇਦਾਰਾ ਸਾਧਾ ਸਿੰਘ ਜੀ ਨੇ ਇਹ ਪੁਸਤਕ ਛਪਵਾਉਣ ਦਾ ਉਪਰਾਲਾ ਕੀਤਾ ਹੈ। ਮੈਨੂੰ ਯਕੀਨ ਹੈ ਕਿ ਪਾਠਕ ਇਸ ਪੁਸਤਕ ਨੂੰ ਪੜ੍ਹ ਕੇ ਲਾਭ ਉਠਾਉਣਗੇ।

ਕਥਾਵਾਚਕ ਨਿਸ਼ਾਨ ਸਿੰਘ
ਸ੍ਰੀ ਭੈਣੀ ਸਾਹਿਬ

ਅਕਸਰ ਵੇਖਿਆ ਜਾਂਦਾ ਹੈ ਕਿ ਕਿਸੇ ਕੋਲ ਕਲਮ ਹੁੰਦੀ ਹੈ, ਪਰ ਗਾਉਣ ਵਾਸਤੇ ਗਲਾ ਨਹੀਂ ਹੁੰਦਾ! ਕਿਸੇ ਕੋਲ ਗਲਾ ਹੁੰਦਾ ਹੈ ਪਰ ਕਲਮ ਨਹੀਂ ਹੁੰਦੀ। ਪਰ ਜਥੇਦਾਰ ਸੇਵਾ ਸਿੰਘ ਜੀ ਮੰਡੀ ਵਾਲਿਆਂ ਨੂੰ ਕੁਦਰਤ ਨੇ ਗਲਾ, ਕਲਮ, ਸੁੰਦਰਤਾ, ਅੰਦਾਜ਼, ਪੇਸ਼ਕਾਰੀ ਆਦਿ ਸਾਰੇ ਤੋਹਫ਼ੇ ਬਖਸ਼ੇ ਸਨ। ਉਨ੍ਹਾਂ ਦੇ ਕੀਰਤਨ ਜਾਂ ਵਾਰੇ ਵਿਚ ਲੋਹੜੇ ਦਾ ਰਸ ਸੀ। ਇਕ ਵਿਦਵਾਨ ਦੇ ਵਿਚਾਰ ਅਨੁਸਾਰ, ਜੇ ਕਵਿਤਾ ਦੀ ਗੱਲ ਕਰੀਏ ਤਾਂ ਕਵਿਤਾ ਸਵਾਦਲੜੀ, ਸਰਲ ਅਤੇ ਰਸ ਭਰਪੂਰ ਹੋਣੀ ਚਾਹੀਦੀ ਹੈ। ਜੇ ਵਾਰਤਿਕ ਦੀ ਗੱਲ ਕਰੀਏ ਤਾਂ ਵਾਰਤਿਕ ਇਸ ਤਰ੍ਹਾਂ ਦੀ ਹੋਵੇ ਜੋ ਸਰੋਤਿਆਂ ਨੂੰ ਧੁਰ ਅੰਦਰੋਂ ਕੀਲਣ ਦੀ ਸਮਰੱਥਾ ਰੱਖਦੀ ਹੋਵੇ। ਮੇਰੇ ਹਿਸਾਬ ਨਾਲ ਇਹ ਦੋਵੇਂ ਗੁਣ ਜਥੇਦਾਰ ਸੇਵਾ ਸਿੰਘ ਜੀ ਦੀ ਕਵਿਤਾ ਤੇ ਵਾਰਤਿਕ ਵਿਚੋਂ ਬਾਖੂਬੀ ਪ੍ਰਾਪਤ ਹੋ ਜਾਂਦੇ ਹਨ। ਇਸ ਪੁਸਤਕ ਵਿਚ ਉਹਨਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਉਨ੍ਹਾਂ ਦੇ ਸਿੱਖਾਂ ਸੇਵਕਾਂ ਦੀਆਂ ਪ੍ਰੇਮ ਭਿੱਜੀਆਂ, ਅੱਖੀ ਡਿੱਠੀਆਂ, ਹੱਡੀ ਹੰਡਾਈਆਂ ਸਾਖੀਆਂ ਆਪਣੇ ਹਸਤ ਕੰਵਲਾਂ ਨਾਲ ਲਿਖੀਆਂ ਹਨ। ਜੋ ਕਾਬਲੇ ਤਾਰੀਫ਼ ਹਨ ਤੇ ਪਾਠਕਾਂ ਦੇ ਪੜ੍ਹਨਯੋਗ ਹਨ।

ਸੰਪਾਦਕ : ਕਵੀਸ਼ਰ
ਗੁਰਸੇਵਕ ਸਿੰਘ ਢਿੱਲੋਂ (ਕਸੇਲ)